ਰਾਸ਼ਟਰੀ ਜੀਵਨੀਆਂ ਦੀ ਲੜੀ

# ਮਿਰਜ਼ਾ ਗ਼ਾਲਿਬ

ਮਾਲਿਕ ਰਾਮ

ਅਨੁਵਾਦ

ਦੇਵਿੰਦਰ



ਨੈਸ਼ਨਲ ਬੁਕ ਟਰੱਸਟ, ਇੰਡੀਆ

ਪਹਿਲਾ ਸੰਸਕਰਣ 1969 (ਸ਼ੱਕ ਸੰਮਤ 1890)
ਦੂਜਾ ਸੰਸਕਰਣ 1991 (ਸ਼ੱਕ ਸੰਮਤ 1912)

MIRZA GHALIB (Punjabi)

ਮੁੱਲ : 8.50

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ—110016 ਵਲੋਂ ਪ੍ਰਕਾਸ਼ਤ।

# ਤਤਕਰਾ

# 1. ਭੂਮਿਕਾ

ਕਾਬਲ ਦੇ ਬਾਦਸ਼ਾਹ ਬਾਬਰ ਨੇ ਭਾਰਤ ਉਤੇ ਉਦੋਂ ਚੜ੍ਹਾਈ ਕੀਤੀ ਜਦੋਂ ਭਾਰਤ ਦੇ ਉੱਤਰੀ ਹਿੱਸੇ ਉਤੇ ਇਬਰਾਹੀਮ ਲੋਧੀ ਰਾਜ ਕਰਦਾ ਸੀ। ਇਬਰਾਹੀਮ ਦੇ ਦਰਬਾਰ ਦੇ ਕੁਝ ਦੁਖੀ ਵਿਅਕਤੀਆਂ ਨੇ ਬਾਬਰ ਨੂੰ ਸੱਦਾ ਦਿਤਾ ਕਿ ਉਹ ਉਨ੍ਹਾਂ ਦੀ ਮਦਦ ਲਈ ਬਹੁੜੇ ਤੇ ਲੋਧੀ ਖ਼ਾਨਦਾਨ ਦੇ ਆਖ਼ਰੀ ਬਾਦਸ਼ਾਹ ਨੂੰ ਤਖ਼ਤੋਂ ਲਾਹ ਸੁਟੇ। ਭਾਰਤ ਦੀ ਅਮੀਰ ਤੇ ਉਪਜਾਊ ਧਰਤੀ ਉਤੇ ਬਾਬਰ ਦੀਆਂ ਲਾਲਚੀ ਨਜ਼ਰਾਂ ਪਹਿਲੋਂ ਹੀ ਸਨ, ਉਹ ਤੇ ਅਵਸਰ ਦੀ ਤਾੜ ਵਿਚ ਸੀ ਕਦ ਚੰਗਾ ਮੌਕਾ ਮਿਲੇ ਤੇ ਉਹ ਸੁੱਕੀ ਚੱਟਾਨੀ ਤੇ ਖਰ੍ਹਵੀ ਪਹਾੜੀ ਰਾਜਧਾਨੀ ਕਾਬਲ ਤੋਂ ਪਿਛਾ ਛੁਡਾਏ। ਜਦੋਂ ਉਹਨੂੰ ਇਹ ਸੱਦਾ ਮਿਲਿਆ ਤਾਂ ਉਹਨੇ ਝਟ ਹਾਂ ਕਰ ਲਈ ਤੇ ਆਪਣੇ ਮੁੱਠੀ ਭਰ ਜਰਵਾਣੇ ਸਿਪਾਹੀਆਂ ਨਾਲ ਭਾਰਤੀ ਸੀਮਾ ਪਾਰ ਕਰ ਆਇਆ। ਇਕ ਫ਼ੈਸਲਾਕੁਨ ਲੜਾਈ ਇਬਰਾਹੀਮ ਵਿਰੁਧ ਪਾਣੀਪਤ ਦੇ ਮੈਦਾਨ ਵਿਚ ੨੧ ਮਾਰਚ ੧੫੨੬ ਨੂੰ ਹੋਈ, ਇਬਰਾਹੀਮ ਲੋਧੀ ਦੀ ਸੈਨਾ ਹਾਰ ਗਈ ਤੇ ਉਹ ਰਣਭੂਮੀ ਵਿਚ ਮਾਰਿਆ ਗਿਆ। ਤੇ ਉਸੇ ਦਿਨ ਮੁਗ਼ਲ ਬਾਦਸ਼ਾਹਤ ਦਾ ਨੀਂਹ ਪੱਥਰ ਪਾਣੀਪਤ ਵਿਚ ਰਖਿਆ ਗਿਆ।

ਪਾਣੀਪਤ ਦੀ ਲੜਾਈ ਭਾਵੇਂ ਇਕ ਫ਼ੈਸਲਾਕੁਨ ਲੜਾਈ ਸੀ, ਪਰ ਇਸ ਨੂੰ ਭਾਰਤ ਦੀ ਫ਼ਤਹਿ ਨਹੀਂ ਸੀ ਕਿਹਾ ਜਾ ਸਕਦਾ। ਬਾਬਰ ਇਸ ਜਿੱਤ ਪਿਛੋਂ ਕੋਈ ਚਾਰ ਕੁ ਵਰ੍ਹੇ ਜੀਵਿਆ ਤੇ ਇਹ ਸਮਾਂ ਵੀ ਉਹਦਾ ਛੋਟੀਆਂ ਛੋਟੀਆਂ ਰਿਆਸਤਾਂ ਤੇ ਸੂਬਿਆਂ ਦੇ ਰਾਜਿਆਂ ਨਾਲ ਲੜਦਿਆਂ ਬੀਤਿਆ। ਜਦ ਉਹ ੧੫੩੦ ਵਿਚ ਰੱਬ ਨੂੰ ਪਿਆਰਾ ਹੋਇਆ ਤਾਂ ਉਹਦੇ ਵੱਡੇ ਪੁੱਤਰ ਹੁਮਾਯੂੰ ਨੇ ਨਵੇਂ ਥਾਪੇ ਮੁਗ਼ਲ ਰਾਜ ਦੀ ਵਾਗ ਡੋਰ ਸੰਭਾਲੀ। ਇਹ ਰਾਜ ਹਾਲੇ ਸੁਰੱਖਿਅਤ ਨਹੀਂ ਸੀ ਤੇ ਨਾ ਪੱਕੇ ਪੈਰੀਂ ਖਲੋਤਾ ਸੀ। ਵੇਲੇ ਦੇ ਹਾਲਾਤ ਨੇ ਹੁਮਾਯੂੰ ਦੇ ਖ਼ਿਲਾਫ਼ ਸਾਜ਼ਸ਼ ਕੀਤੀ ਤੇ ਅੰਤ ਉਸ ਨੂੰ ਭਾਰਤ ਛੱਡ ਈਰਾਨ ਵਲ ਭਜਣਾ ਪਿਆ। ਉਸ ਦੀ ਗ਼ੈਰ ਹਾਜ਼ਰੀ ਵਿਚ ਸ਼ੇਰਸ਼ਾਹ ਸਰੀ ਨੇ ਇਕ

ਨਵੀਂ ਬਾਦਸ਼ਾਹਤ ਥਾਪ ਲਈ, ਪਰ ਉਹ ਉਸ ਦੇ ਜਾਂਨਸ਼ੀਨਾਂ ਦੀਆਂ ਕਮਜ਼ੋਰੀਆਂ ਅਤੇ ਨਾਲਾਇਕੀਆਂ ਕਾਰਨ ਬਹੁਤ ਦੇਰ ਤੱਕ ਟਿੱਕ ਨਾ ਸਕੀ। ਏਨੀ ਦੇਰ ਵਿਚ ਹੁਮਾਯੂੰ ਨੇ ਈਰਾਨ ਦੇ ਹੁਕਮਰਾਨ ਨੂੰ ਫ਼ੌਜੀ ਮਦਦ ਕਰਨ ਲਈ ਮਨਾ ਲਿਆ ਤਾਂ ਜੁ ਉਹ ਆਪਣੇ ਖੁੱਸੇ ਹੋਏ ਰਾਜ ਨੂੰ ਮੁੜ ਪ੍ਰਾਪਤ ਕਰ ਸਕੇ। ਹੁਮਾਯੂੰ ਨੇ ੧੫੫੫ ਵਿਚ ਈਰਾਨੀ ਫ਼ੌਜ ਨਾਲ ਭਾਰਤ ਤੇ ਚੜ੍ਹਾਈ ਕੀਤੀ, ਤੇ ਸ਼ੇਰਸ਼ਾਹ ਦੇ ਜਾਂਨਸ਼ੀਨ ਪੁੱਤਰ ਸਲੀਮਸ਼ਾਹ ਨੂੰ, ਇਕ ਵੱਡੀ ਹਾਰ ਦਿਤੀ, ਤੇ ਇਸ ਤਰ੍ਹਾਂ ਇਕ ਵਾਰ ਫੇਰ ਹੁਮਾਯੂੰ ਭਾਰਤ ਦੇ ਤਖ਼ਤ ਨੂੰ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਿਆ! ਇਸ ਵਾਰ ਇਹ ਜਿੱਤ ਪੱਕੀ-ਪੈਰੀਂ ਜਿੱਤ ਸਾਬਤ ਹੋਈ ਤੇ ਇਸ ਦੇਸ਼ ਵਿਚ ਮੁਗ਼ਲ ਰਾਜ ਕੋਈ ਤਿੰਨ ਸੌ ਵਰ੍ਹੇ ਤੀਕ ਬਿਨਾਂ ਕਿਸੇ ਵਿਘਨ ਦੇ ਕਾਇਮ ਰਿਹਾ।

ਹੁਮਾਯੂੰ ਪਿਛੋਂ ਉਸ ਦਾ ਪੁੱਤਰ ਸਮਰਾਟ ਅਕਬਰ ਮਹਾਨ, ੧੫੫੬ ਵਿਚ ਤਖ਼ਤ ਤੇ ਬੈਠਾ। ਉਹ ਇੰਗਲਿਸਤਾਨ ਦੀ ਮਹਾਰਾਣੀ ਐਲਿਜ਼ਬੈੱਥ ਪਹਿਲੀ ਦਾ ਸਮਕਾਲੀ ਸੀ,। ਦੋਵੇਂ ਬਹੁਤ ਸਫ਼ਲ ਹਾਕਮ ਸਿੱਧ ਹੋਏ ਤੇ ਉਨ੍ਹਾਂ ਬਹੁਤ ਕੁਝ ਕੀਤਾ। ਅਕਬਰ ਦਾ ਪੰਜਾਹ ਸਾਲਾ ਰਾਜ ਭਾਰਤੀ ਇਤਿਹਾਸ ਦਾ ਸੁਨਹਿਰੀ ਕਾਲ ਹੈ। ਦੇਸ ਨੇ, ਇਸ ਸਮੇਂ. ਹਰ ਖੇਤਰ ਵਿਚ ਉੱਨਤੀ ਕੀਤੀ। ਘਰ ਵਿਚ ਪੂਰਨ ਅਮਨ ਚੈਨ ਤੇ ਤਰੱਕੀ ਹੋ ਰਹੀ ਸੀ ਤੇ ਬਾਹਰੋਂ ਮਾਨ ਤੇ ਸਲਾਹੁਤਾ ਪ੍ਰਾਪਤ ਹੁੰਦੀ ਰਹੀ। ਲੋੜਵੰਦ ਵਿਦਵਾਨਾਂ ਸਾਹਿੱਤਕਾਰਾਂ, ਸੈਨਿਕਾਂ, ਈਰਾਨ ਤੇ ਪੱਛਮੀ ਏਸ਼ੀਆ ਦੇ ਦੂਜੇ ਰਾਜਾਂ ਦੇ ਰਾਜਦੂਤਾਂ ਲਈ ਆਗਰੇ ਦਾ ਸ਼ਾਹੀ ਦਰਬਾਰ ਇਕ ਮੱਕਾ ਬਣ ਗਿਆ, ਤੇ ਇਸ ਦੀ ਮਸ਼ਹੂਰੀ ਛੇਤੀ ਹੀ ਯੂਰਪ ਤੀਕ ਫੈਲ ਗਈ। ਇਸ ਨਾਲ ਭਾਰਤ ਵਿਚ ਨਵੇਂ ਲੋਕਾਂ ਦੀ ਆਵਾ ਜਾਈ ਦਾ ਇਕ ਪਰਵਾਹ ਤੁਰ ਪਿਆ ਤੇ ਉੱਨਤੀ ਹੁੰਦੀ ਰਹੀ ਤੇ ਭਾਰਤੀ ਸਮਾਜੀ ਜੀਵਨ, ਤੇ ਸਭਿਆਚਾਰਕ ਢਾਂਚੇ ਵਿਚ ਸੱਜਰਾ ਲਹੂ ਦੌੜਦਾ ਰਿਹਾ।

ਅਕਬਰ ਦੇ ਪਿਛੋਂ ਮੁਗ਼ਲ ਰਾਜ ਦੀ ਪਦਾਰਥਕ ਖ਼ੁਸ਼ਹਾਲੀ ਤਿੰਨਾਂ ਪੀੜ੍ਹੀਆਂ ਤੀਕ ਬੇ ਰੋਕ ਟੋਕ ਕਾਇਮ ਰਹੀ। ਪਰ ਕਮਜ਼ੋਰੀ ਤੇ ਪੱਤਨ, ਅਸਲੀ ਸ਼ਕਲ ਵਿਚ ਔਰੰਗਜ਼ੇਬ ਦੇ ਸਮੇਂ ਉਭਰਿਆ। ਬੇਸ਼ਕ ਇਸ ਦੇ ਚਿਹਨ ਚੱਕਰ ਇਸ ਸਮੇਂ ਤੋਂ ਕਾਫ਼ੀ ਪਹਿਲਾਂ, ਅਕਬਰ ਦੇ ਮਰਨ ਕਾਲ ਤੋਂ ਝਟ ਹੀ ਪਿਛੋਂ ਉਸ ਦੇ ਪੁੱਤਰ ਜਹਾਂਗੀਰ ਦੇ ਰਾਜ ਵਿਚ ਹੀ ਨਜ਼ਰ ਆਉਣ ਲੱਗ

ਪਏ ਸਨ। ਕੋਈ ਵਡੀ ਸੈਨਕ ਜਿੱਤ ਵੀ ਜਹਾਂਗੀਰ, ਸ਼ਾਹਜਹਾਂ ਜਾਂ ਔਰੰਗਜ਼ੇਬ ਦੇ ਨਾਂ ਉਤੇ ਨਹੀਂ ਲਾਈ ਜਾ ਸਕਦੀ। ਪਰ ਜੇ ਸੱਚ ਪੁੱਛੋ ਤਾਂ ਔਰੰਗਜ਼ੇਬ ਦੇ ਰਾਜ ਵਿਚ ਸ਼ਾਹੀ ਤਾਕਤ ਏਨੀ ਘਟ ਗਈ ਸੀ ਕਿ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਆਪਣੀ ਜ਼ਿੰਦਗੀ ਦੇ ਆਖ਼ਰੀ ਵੀਹ ਵਰ੍ਹੇ ਦੱਖਣ ਦੇ ਰਣਖੇਤਰ ਵਿਚ ਗੁਜ਼ਾਰਨੇ ਪਏ ਤੇ ਜਿਥੋਂ ਉਹ ਜਿਊਂਦਾ ਵਾਪਸ ਨਾ ਪਰਤ ਸਕਿਆ। ਤੇ ਅੰਤ ਉਹ ਫ਼ਰਵਰੀ ੧੭੦੭ ਨੂੰ ਅਹਿਮਦਾ ਨਗਰ ਵਿਚ ਕਾਲ ਵੱਸ ਹੋ ਗਿਆ। ਅਗਲੇ ੧੫੦ ਵਰ੍ਹਿਆਂ ਦੇ ਸਮੇਂ ਨੇ, ੧੮੫੭ ਨੂੰ ਜਦ ਆਖ਼ਰੀ ਮੁਗ਼ਲ-ਤਾਜਦਾਰ ਬ਼ਹਾਦਰਸ਼ਾਹ ਦੂਜੇ ਨੂੰ ਅੰਗਰੇਜ਼ਾਂ ਨੇ ਤਖ਼ਤੋਂ ਲਾਹ, ਬੰਦੀ ਬਣਾ ਰੰਗੂਨ ਭੇਜਿਆ। ਇਸ ਘਟਨਾ ਵਿਚ ਮੁਗ਼ਲਾਂ ਦੇ ਸ਼ਾਹੀ ਖ਼ਾਨਦਾਨ ਦੀ ਕਿਸਮਤ ਦਾ ਸਿਤਾਰਾ ਤੇਜ਼ੀ ਨਾਲ ਡੁੱਬਦਾ ਵੇਖਿਆ। ਸਾਰਿਆਂ ਨਾਲੋਂ ਵੱਡੀ ਸੱਟ ਈਰਾਨ ਦੇ ਸ਼ਾਹ, ਨਾਦਰਸ਼ਾਹ ਨੇ ੧੭੩੯ ਵਿਚ ਮੁਗ਼ਲ ਰਾਜ ਉਤੇ ਮਾਰੀ। ਤੇ ਭਾਰਤ ਉਤੇ ਚੜ੍ਹਾਈ ਕਰ ਕੇ ਦੁਸ਼ਮਨਾਂ ਨੂੰ ਭਾਂਜ ਦਿਤੀ ਤੇ ਦਿੱਲੀ ਦੀ ਸ਼ਾਹੀ ਰਾਜਧਾਨੀ ਉਤੇ ਕਬਜ਼ਾ ਕਰ ਲਿਆ। ਤੇ ਲੁੱਟ ਮਾਰ ਮਚਾਈ। ਹਾਲੇ ਏਸ ਸੱਟ ਤੋਂ ਭਾਰਤ ਸੰਭਲਿਆ ਵੀ ਨਹੀਂ ਸੀ ਕਿ ੧੭੬੧ ਵਿਚ ਅਹਿਮਦਸ਼ਾਹ ਅਬਦਾਲੀ ਆਪਣਾ ਲਸ਼ਕਰ ਲੈ ਚੜ੍ਹ ਆਇਆ ਤੇ ਉਹਨੇ ਫੇਰ ਆਪਣੇ ਵੱਡਿਕਿਆਂ ਦੀ ਕਹਾਣੀ ਦੁਹਰਾਈ। ਇਸ ਦੇ ਪਿਛੋਂ ਭਾਵੇਂ ਮੁਗ਼ਲ ਰਾਜ ਸੌ ਵਰ੍ਹੇ ਰਿੜ੍ਹਦਾ ਰਿਹਾ, ਸ਼ਾਹੀ ਸ਼ਕਤੀ ਦਿਨੋ ਦਿਨ ਨਿਘਰਦੀ ਰਹੀ ਤੇ ਅੰਤ ਵਿਚ ਸੁੰਗੜ ਕੇ ਦਿੱਲੀ ਤਕ ਸੀਮਤ ਹੋ ਗਈ। ਹੌਲੀ ਹੌਲੀ, ਦੂਰ ਦੁਰਾਡੇ ਸੂਬਿਆਂ ਨੇ ਉਹਨਾਂ ਸਰਦਾਰਾਂ ਹੇਠ ਆਪੋ ਆਪਣੀ ਆਜ਼ਾਦੀ ਦਾ ਐਲਾਨ ਵੀ ਕਰ ਦਿਤਾ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਵੇਲੇ ਮੁਗ਼ਲ ਬਾਦਸ਼ਾਹ ਨੇ ਆਪ ਗਵਰਨਰ ਜਾਂ ਸੈਨਾਪਤੀ ਬਣਾ ਕੇ ਭੇਜਿਆ ਸੀ।

**ਪਰਵਾਰ :**

ਆਪਣੇ ਅਖ਼ੀਰਲੇ ਦੌਰ ਵਿਚ, ਦਿੱਲੀ ਦਾ ਮੁਗ਼ਲ ਦਰਬਾਰ ਇਸ ਸ਼ਕਤੀ ਦਾ ਮਾਲਕ ਨਾ ਰਿਹਾ ਕਿ ਕਿਸੇ ਬਦੇਸੀ ਨੂੰ ਚੰਗੀ ਪਦਵੀ ਦੇ ਕੇ ਆਪਣੇ ਵਲ ਖਿੱਚ ਸਕਦਾ ਤੇ ਨਾ ਹੀ ਉਨ੍ਹਾਂ ਕੋਈ ਸਨਮਾਨ ਪੂਰਨ, ਤੇ ਸੁਰੱਖਿਅਤ ਅਹੁਦਾ ਦੇ ਕੇ ਹੀ ਆਪਣੇ ਵਲ

ਲਿਆ ਸਕਦਾ ਸੀ। ਇਸੇ ਕਰ ਕੇ ਬਾਹਰਲੇ ਲੋਕਾਂ ਦਾ ਏਧਰ ਆਉਣਾ ਬਹੁਤ ਘਟ ਗਿਆ ਸਗੋਂ ਨਾਂ ਮਾਤਰ ਹੀ ਇਹ ਆਵਾ-ਜਾਈ ਰਹਿ ਗਈ। ਸਾਨੂੰ ਪਤਾ ਹੈ, ਕਿ ਪੱਤਨ ਸਮੇਂ, ਸਿਰਫ਼ ਵਪਾਰੀ ਤਬਕਾ ਹੀ ਆਪਣੀਆਂ ਤਲਵਾਰਾਂ, ਬਹੁਤੇ ਪੈਸੇ ਦੇਣ ਵਾਲਿਆਂ ਨੂੰ ਪੇਸ਼ ਕਰਦਾ ਹੈ। ਇਸੇ ਤਰ੍ਹਾਂ ਦਾ ਹੀ ਇਕ ਤੁਰਕੀ ਸਿਪਾਹੀ ਕੂਕਾਨ ਬੇਗ ਖ਼ਾਂ ਸੀ, ਜਿਹੜਾ ਆਪਣੀ ਕਿਸਮਤ ਅਜ਼ਮਾਨ ਸਮਰਕੰਦ 'ਚੋਂ ਅਠਾਰ੍ਹਵੀਂ ਸਦੀ ਦੇ ਮੱਧ ਵਿਚ ਭਾਰਤ ਆਇਆ ਸੀ। ਉਸ ਬਾਰੇ ਅਸੀਂ ਇਹ ਜਾਣਦੇ ਹਾਂ ਕਿ ਉਹ ਚੰਗੇ ਸਰਦੇ ਪੁਜਦੇ ਖ਼ਾਨਦਾਨ ਦਾ ਬੰਦਾ ਸੀ ਤੇ ਉਸ ਚੰਗੇ ਦਿਨ ਵੇਖੇ ਹੋਏ ਸਨ। ਸਭ ਤੋਂ ਪਹਿਲਾਂ ਉਹਨੇ ਆਪਣੇ ਸੰਬੰਧ ਪੰਜਾਬ ਦੇ ਸੂਬੇ (ਰਾਜਪਾਲ) ਮੁਅੱਈਉਨ ਮਲਕ ਨਾਲ ਜੋੜੇ। ਥੋੜਾ ਚਿਰ ਲਾਹੌਰ ਰਹਿਣ ਮਗਰੋਂ ਉਹ ਦਿੱਲੀ ਆ ਗਿਆ ਤੇ ਜ਼ੁਲਫ਼ਕਾਰਉੱਦੌਲਾ ਮਿਰਜ਼ਾ ਨਜਫ਼ ਖਾਂ ਦਾ ਪਿੱਠੂ ਬਣ ਗਿਆ। ਜਿਸ ਦੀ ਸਫ਼ਾਰਸ਼ ਨਾਲ ਉਸ ਨੂੰ ਸ਼ਾਹ ਆਲਮ ਦੂਜੇ ਦੀ ਨੌਕਰੀ ਮਿਲ ਗਈ। ਬਾਦਸ਼ਾਹ ਨੇ ਉਹਨੂੰ ਪੰਜਾਹ ਘੋੜੇ, ਨਗਾਰਾ ਤੇ ਨਿਸ਼ਾਨ ਦੀ ਮਾਣਤਾ ਦੇ ਕੇ ਨੌਕਰ ਕਮਾਂਡਰ ਬਣਾ ਲਿਆ। ਇਸ ਤੋਂ ਇਲਾਵਾ ਉਸ ਦੇ ਨਾਂ ਪਹਾਸੂ (ਜ਼ਿਲ੍ਹਾ ਬੁਲੰਦ ਸ਼ਹਿਰ) ਦੀ ਉਪਜਾਊ ਭੋਂ ਵੀ ਲਾ ਦਿਤੀ ਤਾਂ ਜੁ ਉਹ ਆਪਣਾ ਤੇ ਆਪਣੀ ਫ਼ੌਜ ਦਾ ਖ਼ਰਚਾ ਟੋਰਦਾ ਰਹੇ। ਇਸ ਪਦਵੀ ਵਿਚ ਕੋਈ ਖ਼ਾਸ ਖਿੱਚ ਨਹੀਂ ਸੀ ਤੇ ਨਾ ਹੀ ਕਿਸੇ ਉਚੇ ਅਹੁਦੇ ਤੇ ਪੁੱਜ ਜਾਣ ਦੀ ਕੋਈ ਸੰਭਾਵਨਾ ਹੀ ਸੀ, ਇਸ ਲਈ ਇਕ ਉੱਚ ਅਭਿਲਾਸ਼ੀ ਲਈ ਇਹ ਸਾਰੀਆਂ ਗੱਲਾਂ ਕੋਈ ਖਿੱਚ ਨਹੀਂ ਸਨ ਪਾ ਰਹੀਆਂ। ਸੋ ਛੇਤੀ ਹੀ ਉਹਨੇ ਇਹ ਨੌਕਰੀ ਛੱਡ ਮਹਾਰਾਜਾ ਜੈ ਪੁਰ ਦੀ ਸੈਨਾ ਵਿਚ ਨੌਕਰੀ ਕਰ ਲਈ ਤੇ ਉਹ ਕਿੰਨੀ ਦੇਰ ਮਹਾਰਾਜ ਜੈ ਪੁਰ ਦੇ ਕੋਲ ਰਿਹਾ ਇਸ ਦਾ ਕੁਝ ਠੀਕ ਠੀਕ ਪਤਾ ਨਹੀਂ ਲਗਦਾ — ਪਰ ਛੇਤੀ ਹੀ ਉਸ ਆਗਰੇ ਆ ਕੇ ਆਪਣਾ ਘਰ ਬਾਰ ਅੱਡ ਲਿਆ।

ਕੂਕਾਨ ਬੇਗ ਖ਼ਾਂ ਦਾ ਕਾਫ਼ੀ ਲੰਮਾ ਚੌੜਾ ਪਰਵਾਰ ਸੀ, ਪਰ ਅਸੀਂ ਕੇਵਲ ਉਸ ਦੇ ਦੋ ਪੁੱਤਰਾਂ ਦਾ ਹੀ ਨਾਂ ਜਾਣਦੇ ਹਾਂ ਨਸਰਉੱਲਾ ਬੇਗ ਖ਼ਾਂ ਤੇ ਅਬਦੁਲਾ ਬੇਗ ਖ਼ਾਂ। ਉਨ੍ਹਾਂ ਵੀ ਪਿਓ ਦੀਆਂ ਲੀਹਾਂ ਤੇ ਚਲਦਿਆਂ ਫ਼ੌਜੀ ਨੌਕਰੀ ਨੂੰ ਆਪਣਾ ਰੋਜ਼ਗਾਰ ਬਣਾਇਆ। ਨਸਰਉੱਲਾ ਬੇਗ ਖ਼ਾਂ ਨੇ

ਮਰਹੱਟਿਆਂ ਦੀ ਨੌਕਰੀ ਕਰ ਲਈ ਤੇ ਫ਼ਰਾਂਸੀਸੀ ਜਰਨੈਲ ਪੈਰਨ ਹੇਠ ਕੰਮ ਕਰ ਕੇ ਹੌਲੀ ਹੌਲੀ ਆਗਰੇ ਦੇ ਕਿਲ੍ਹੇ ਦਾ ਰਾਜਪਾਲ ਬਣ ਗਿਆ। ਅਬਦੁਲਾ ਬੇਗ਼ ਏਡੇ ਖ਼ੁਸ਼ਕਿਸਮਤ ਨਹੀਂ ਸਨ। ਉਹ ਪਹਿਲਾਂ ਲਖਨਊ ਗਏ। ਇਹ ਉਹ ਸਮਾਂ ਸੀ ਜਦੋਂ ਆਸਫ਼ਉੱਦੌਲਾ (੧੭੭੫-੧੭੯੭) ਨਵਾਬ ਵਜ਼ੀਰ ਸਨ। ਇਹ ਸਾਫ਼ ਗੱਲ ਹੈ ਕਿ ਏਥੇ ਆ ਕੇ ਵੀ ਉਨ੍ਹਾਂ ਦੇ ਪੈਰ ਨਾ ਜੰਮੇ ਤੇ ਛੇਤੀ ਹੀ ਉਨ੍ਹਾਂ ਨੂੰ ਹੈਦਰਾਬਾਦ ਵਲ ਮੁਹਾਰਾਂ ਮੋੜਨੀਆਂ ਪਈਆਂ ਜਿਥੇ ਨਜ਼ਾਮ ਅਲੀ ਖ਼ਾਂ ਦੀ ਹਕੂਮਤ ਸੀ। ਉਨ੍ਹਾਂ ਨੂੰ ਓਥੇ ਇਕ ਬੜੀ ਮਾਮੂਲੀ ਨੌਕਰੀ ਮਿਲ ਗਈ ਤੇ ਓਥੇ ਉਹ ਦੱਖਣ ਵਿਚ ਕਈ ਵਰ੍ਹੇ ਰਹੇ। ਇਕ ਵਾਰ ਨਜ਼ਾਮ ਦੇ ਪਿੱਠੂਆਂ ਵਿਚ ਇਕ ਘਰੇਲੂ ਝਗੜਾ ਸ਼ੁਰੂ ਹੋ ਗਿਆ ਜਿਸ ਕਰ ਕੇ ਇਹ ਨੌਕਰੀ ਵੀ ਜਾਂਦੀ ਰਹੀ। ਇਸ ਦੇ ਪਿਛੋਂ ਉਹ ਅਲਵਰ ਆ ਗਏ ਤੇ ਮਹਾਂਰਾਓ ਬਖ਼ਤਾਵਰ ਸਿੰਘ (੧੭੯੧-੧੮੦੩) ਦੀ ਨੌਕਰੀ ਕਰ ਲਈ। ਤੇ ਕੁਝ ਸਮੇਂ ਮਗਰੋਂ ਇਕ ਸ਼ਹਿਰੀ ਬਲਵਾ ਦਬਾਉਂਦੇ ਹੋਏ ਮਾਰੇ ਗਏ। ਇਹ ਸਭ ਕੁਝ ਵਿਸਥਾਰ ਨਾਲ ਗ਼ਾਲਿਬ ਨੇ ਆਪਣੇ ਇਕ ਖ਼ਤ ਵਿਚ ਲਿਖਿਆ ਹੈ। ਆਪ ਲਿਖਦੇ ਨੇ :

> "ਦਾਦਾ ਜੀ ਦੇ ਮਰਨ ਪਿਛੋਂ ਜਿਹੜੀ ਸਿਆਸੀ ਬਦਅਮਨੀ ਫੈਲੀ ਕਿ ਪਹਾਸੂ ਦੀ ਰਿਆਸਤ ਵੀ ਨਾ ਰਹੀ। ਮੇਰੇ ਅੱਬਾ ਜੀ ਅਬਦੁੱਲਾ ਬੇਗਖ਼ਾਨ ਲਖਨਊ ਗਏ, ਤੇ ਜਾ ਕੇ ਨਵਾਬ ਆਸਫ਼ਉੱਦੌਲਾ ਦੀ ਨੌਕਰੀ ਕਰ ਲਈ। ਕੁਝ ਚਿਰ ਬਾਦਅ ਉਹ ਹੈਦਰਾਬਾਦ ਚਲੇ ਗਏ ਤੇ ਨਵਾਬ ਨਿਜ਼ਾਮ ਅਲੀ ਖ਼ਾਂ ਹੇਠ ੩੦੦/੪੦੦ ਘੋੜ ਸਵਾਰਾਂ ਦੇ ਸਰਦਾਰ ਥਾਪੇ ਗਏ। ਓੱਥੇ ਉਹ ਕਈ ਵਰ੍ਹੇ ਰਹੇ, ਪਰ ਉਹ ਨੌਕਰੀ ਵੀ ਇਕ ਅੰਦਰਲੇ ਝਗੜੇ ਕਾਰਨ ਜਾਂਦੀ ਰਹੀ। ਅੱਬਾ ਜੀ ਘਬਰਾ ਕੇ ਹੁਣ ਅਲਵਰ ਆ ਗਏ। ਤੇ ਰਾਓ ਰਾਜਾ ਬਖ਼ਤਾਵਰ ਸਿੰਘ ਦੇ ਮੁਲਾਜ਼ਮ ਹੋ ਗਏ ਤੇ ਓਥੇ ਹੀ ਕਿਸੇ ਲੜਾਈ ਵਿਚ ਮਾਰੇ ਗਏ।"

ਅਬਦੁੱਲਾ ਬੇਗ ਖ਼ਾਂ ਦਾ ਵਿਆਹ ਮੁਗ਼ਲ ਫ਼ੌਜ ਦੇ ਰੀਟਾਇਰਡ ਕਮਾਂਡਰ ਗ਼ੁਲਾਮ ਹੁਸੈਨ ਖ਼ਾਨ ਦੇ ਘਰਾਣੇ ਵਿਚ ਹੋਇਆ। ਮੌਤ ਸਮੇਂ ਉਸ ਦੇ ਘਰ ਤਿੰਨ ਸੰਤਾਨਾਂ ਸਨ, ਇਕ ਧੀ ਤੇ ਦੋ ਪੁੱਤਰ! ਵਡਾ ਮੁੰਡਾ ਹੀ ਸਾਡਾ ਮਸ਼ਹੂਰ ਕਵੀ ਗ਼ਾਲਿਬ ਸੀ, ਜਿਸ ਦਾ ਅਸਲੀ ਨਾਂ ਅਸਦਉੱਲਾ ਬੇਗ ਖ਼ਾਨ ਸੀ। ਗ਼ਾਲਿਬ ਦਾ ਜਨਮ ਆਗਰੇ ਵਿਚ ੨੭ ਦਸੰਬਰ, ੧੭੯੭ ਵਿਚ ਹੋਇਆ।

ਆਪ ਦਾ ਨਿੱਕਾ ਭਰਾ, ਇਨ੍ਹਾਂ ਨਾਲੋਂ ਦੋ ਵਰ੍ਹੇ ਛੋਟਾ ਸੀ ਜਿਸ ਦਾ ਨਾਂ ਸੀ ਯੂਸਫ਼ ਅਲੀ ਖ਼ਾਨ, ਸਾਰਿਆਂ ਤੋਂ ਵਡੀ ਕੁੜੀ ਸੀ। ਅਬਦੁੱਲਾ ਬੇਗ ਖ਼ਾਨ ਦੀ ਮੌਤ ਤੋਂ ਪਹਿਲਾਂ ਵੀ ਇਹ ਪਰਵਾਰ ਆਗਰੇ ਵਿਚ ਹੀ ਰਹਿੰਦਾ ਸੀ। ਕਿਉਂਕਿ ਅਬਦੁੱਲਾ ਬੇਗ ਖ਼ਾਂ ਦੇ ਥਾਂ ਥਾਂ ਭੌਂਦੇ ਰਹਿਣ ਕਰ ਕੇ ਉਹ ਉਹਦੇ ਨਾਲ ਪੱਕੀ ਤਰ੍ਹਾਂ ਟਿੱਕ ਕੇ ਨਹੀਂ ਸਨ ਰਹਿ ਸਕਦੇ। ਇਸ ਲਈ ਗ਼ਾਲਿਬ ਦੀ ਮਾਂ ਨੂੰ ਬਹੁਤ ਕਰ ਕੇ ਪੇਕੇ ਹੀ ਰਹਿਣਾ ਪਿਆ। "ਇਹ ਘਰਾਣਾ ਕਾਫ਼ੀ ਧਨਵਾਨ ਸੀ ਇਸ ਕੋਲ ਜਾਇਦਾਦ ਵੀ ਕਾਫ਼ੀ ਸੀ। ਇਹ ਜਾਇਦਾਦ ਹੁਣ ਵੀ ਆਗਰੇ ਵਿਚ ਵੇਖੀ ਜਾ ਸਕਦੀ ਹੈ। ਅਬਦੁੱਲਾ ਬੇਗ ਖ਼ਾਂ ਦੇ ਮਰਨ ਵੇਲੇ ੧੮੦੨, ਵਿਚ ਗ਼ਾਲਿਬ ਸਿਰਫ਼ ਚਾਰ ਵਰ੍ਹਿਆਂ ਦਾ ਸੀ। ਇਹ ਸਾਰਾ ਪਰਵਾਰ ਉਸ ਦੇ ਵਡੇ ਭਰਾ ਨਸਰਉੱਲਾ ਬੇਗ ਖ਼ਾਂ ਦੀ ਛੱਤਰ ਛਾਇਆ ਹੇਠ ਰਹਿਣ ਲਗਾ।

ਇਹ ਉਹ ਸਮਾਂ ਸੀ, ਜਦੋਂ ਅੰਗ੍ਰੇਜ਼ੀ ਰਾਜ ਉੱਤਰੀ ਭਾਰਤ ਵਲ ਤੇਜ਼ੀ ਨਾਲ ਨਿੱਕੀਆਂ ਵਡੀਆਂ ਰਿਆਸਤਾਂ ਤੇ ਸੂਬਿਆਂ ਨੂੰ ਮਿਟਾ ਕੇ ਆਪਣੇ ਅਧਿਕਾਰ ਹੇਠ ਲਿਆ ਰਿਹਾ ਸੀ। ਅੰਗ੍ਰੇਜ਼ ਸੈਨਾਪਤੀ ਲਾਰਡ ਲੇਕ ੧੮੦੩ ਵਿਚ ਆਗਰੇ ਪੁਜਾ, ਜਦੋਂ ਨਸਰਉੱਲਾ ਬੇਗ ਖ਼ਾਂ ਕਿਲ੍ਹੇ ਦਾ ਗਵਰਨਰ ਸੀ। ਨਵਾਬ ਅਹਿਮਦ ਬਖ਼ਸ਼ ਖ਼ਾਂ, ਜਿਸ ਦੀ ਭੈਣ ਨਾਲ ਉਹ ਵਿਆਹਿਆ ਹੋਇਆ ਸੀ, ਦੇ ਕਹਿਣ ਉਤੇ ਉਸ ਨੇ ਲਾਰਡ ਲੇਕ ਅੱਗੇ ਹਥਿਆਰ ਸੁੱਟ ਦਿਤੇ ਤੇ ਕਿਲ੍ਹਾ ਉਸ ਦੇ ਹਵਾਲੇ ਕਰ ਦਿਤਾ। ਇਸ ਬਦਲੇ ਉਸ ਨੂੰ ੪੦੦ ਘੋੜਿਆਂ ਦਾ ਰਸਾਲਦਾਰ ਤੇ ਉਨ੍ਹਾਂ ਦੇ ਖ਼ਰਚ ਲਈ ੧੭੦੦ ਰੁਪਏ ਮਾਹਵਾਰ ਤਨਖ਼ਾਹ ਅੰਗ੍ਰੇਜ਼ੀ ਸਰਕਾਰ ਵਲੋਂ ਮਿਲਣ ਲੱਗੀ। ਇਸ ਦੇ ਕੁਝ ਚਿਰ ਪਿਛੋਂ ਨਸਰਉੱਲਾ ਬੇਗ ਖ਼ਾਂ ਨੇ ਸੋਂਕੇ ਤੇ ਸਨੰਸਾ ਦੇ ਦੋ ਜ਼ਿਲੇ ਜਿਹੜੇ ਕਿ ਭਰਤਪੁਰ ਦੇ ਨੇੜੇ ਸਨ, ਤੇ ਰਿਆਸਤ ਇੰਦੌਰ ਦਾ ਭਾਗ ਸਨ, ਉਨ੍ਹਾਂ ਨੂੰ ਵੀ ਏਸ ਇਲਾਕੇ ਵਿਚ ਮਿਲਾ ਲਿਆ। ਜਦ ਇਸ ਗੱਲ ਦਾ ਲਾਰਡ ਲੇਕ ਨੂੰ ਪਤਾ ਚਲਿਆ, ਤਾਂ ਉਸ ਨੇ ਉਹ ਦੋਵੇਂ ਜ਼ਿਲੇ, ਨਸਰਉੱਲਾ ਬੇਗ ਖ਼ਾਂ ਦੇ ਨਾਂ ਲਾ ਦਿਤੇ। ਇਸ ਦਾ ਕੁਦਰਤੀ ਨਤੀਜਾ ਇਹ ਹੋਇਆ ਕਿ ਉਨ੍ਹਾਂ ਦੇ ਭਰਾ ਦਾ ਟੱਬਰ, ਜਿਹੜਾ ਕਿ ਉਨ੍ਹਾਂ ਦੀ ਨਿਗਰਾਨੀ ਵਿਚ ਸੀ, ਹੁਣ ਕੁਝ ਸੁਖ ਦਾ ਜੀਵਨ ਬਤੀਤ ਕਰਨ ਲੱਗਾ। ਪਰ ਇਹ ਹਾਲਤ ਬਹੁਤੀ ਦੇਰ ਕਾਇਮ ਨਾ ਰਹਿ ਸਕੀ। ੧੮੦੬ ਵਿਚ ਉਹ ਹਾਥੀ ਉਤੇ ਸੈਰ ਕਰਦਾ ਡਿਗ ਪਿਆ, ਤੇ ਉਹਨੂੰ ਬਹੁਤ ਸੱਟਾਂ

ਲੱਗੀਆਂ ਤੇ ਇਨ੍ਹਾਂ ਸੱਟਾਂ ਕਾਰਨ ਹੀ ਕੁਝ ਦਿਨਾਂ ਵਿਚ ਉਹ ਰੱਬ ਨੂੰ ਪਿਆਰਾ ਹੋ ਗਿਆ। ਗ਼ਾਲਿਬ ਤੇ ਉਹਦਾ ਭਰਾ ਹਾਲੇ ਬਾਲ ਹੀ ਸਨ। ਨਸਰਉੱਲਾ ਬੇਗ ਖ਼ਾਂ ਦੀ ਬੇ-ਮੌਕਿਆ ਮੌਤ ਨੇ ਉਨ੍ਹਾਂ ਨੂੰ ਦੂਜੀ ਵਾਰੀ ਫੇਰ ਨਿਆਸਰਿਆਂ ਕਰ ਦਿਤਾ।

ਨਵਾਬ ਅਹਿਮਦ ਬਖ਼ਸ਼ ਖ਼ਾਂ ਉਸ ਵੇਲੇ ਤੀਕ ਫ਼ਿਰੋਜ਼ਪੁਰ ਝਿਰਕਾ ਤੇ ਲੁਹਾਰੂ ਦੀਆਂ ਦੋ ਨਿੱਕੀਆਂ ਰਿਆਸਤਾਂ ਦੇ ਹਾਕਮ ਬਣ ਗਏ ਸਨ। ਪਹਿਲੀ ਤਾਂ ਉਨ੍ਹਾਂ ਨੂੰ ਬਰਤਾਨਵੀ ਸਰਕਾਰ ਵਲੋਂ ਮਿਲੀ ਸੀ ਤੇ ਦੂਜੀ ਅਲਵਰ ਦੇ ਮਹਾਂ ਰਾਓ ਬਖ਼ਤਾਵਰ ਸਿੰਘ ਵਲੋਂ। ਉਨ੍ਹਾਂ ਦੇ ਸਵਰਗਵਾਸੀ ਨਸਰਉੱਲਾ ਬੇਗ ਖ਼ਾਂ ਨਾਲ ਚੰਗੇ ਤੁਅੱਲਕਾਤ ਸਨ, ਜਿਨ੍ਹਾਂ ਸਦਕਾ ਉਨ੍ਹਾਂ ਬੱਚਿਆਂ ਨੂੰ ਆਪਣੀ ਦੇਖ ਰੇਖ ਹੇਠਾਂ ਲੈ ਲਿਆ ਤੇ ਲਾਰਡ ਲੇਕ ਨੂੰ ਸਵਰਗਵਾਸੀ ਨਸਰਉੱਲਾ ਬੇਗ ਖ਼ਾਂ ਦੇ ਪਰਵਾਰ ਲਈ ੧੦,੦੦੦ ਰੁਪਏ ਸਾਲਾਨਾ ਦੀ ਫ਼ੈਮਿਲੀ ਪੈਨਸ਼ਨ ਦੇਣ ਲਈ ਪਰੇਰਿਆ। ਪਰ ਇਕ ਮਹੀਨੇ ਪਿਛੋਂ ਹੀ ਇਸ ਪੈਨਸ਼ਨ ਦੀ ਰਕਮ ਘਟਾ ਕੇ ੧੦,੦੦੦ ਰੁਪਏ ਤੋਂ ੫,੦੦੦ ਰੁਪਏ ਸਾਲਾਨਾ ਕਰ ਦਿਤੀ ਗਈ। ਇਸ ਤੋਂ ਇਲਾਵਾ, ਇਹ ਰਕਮ ਇਸ ਤਰ੍ਹਾਂ ਵੰਡੀ ਗਈ ਕਿ ਸਾਰਿਆਂ ਤੋਂ ਵਧ ਦੋ ਹਜ਼ਾਰ ਰੁਪਏ ਸਾਲਾਨਾ ਦਾ ਹਿੱਸਾ ਖ਼੍ਵਾਜਾ ਹਾਜੀ ਨੂੰ ਮਿਲਿਆ। ਤੇ ਬਾਕੀ ਦੀ ਪੈਨਸ਼ਨ ਪਰਵਾਰ ਦੇ ਛੇ ਵਿਅਕਤੀਆਂ ਨੂੰ। ਗ਼ਾਲਿਬ ਦੇ ਪੱਲੇ ਕੁਲ ੭੫੦ ਰੁਪਏ ਸਾਲਾਨਾ ਪਏ।

ਗ਼ਾਲਿਬ ਦੀ ਅੰਮਾਂ ਹਾਲੇ ਵੀ ਪੇਕੇ ਰਹਿ ਰਹੀ ਸੀ। ਇਸ ਦਾ ਕੋਈ ਪਤਾ ਨਹੀਂ ਲੱਗਦਾ ਕਿ ਕਦੋਂ ਗ਼ਾਲਿਬ ਦੇ ਨਾਨਾ ਜੀ ਨੇ ਚਲਾਣਾ ਕੀਤਾ। ਇਸਲਾਮੀ ਸ਼ਰ੍ਹਾ ਅਨੁਸਾਰ ਭੈਣ ਵੀ ਭਰਾਵਾਂ ਦੇ ਨਾਲ ਨਾਲ, ਆਪਣੇ ਪਿਤਾ ਦੇ ਮਰਨ ਪਿਛੋਂ ਜਾਇਦਾਦ ਦੀ ਬਰਾਬਰ ਦੀ ਵਾਰਸ ਹੈ, ਭਾਵੇਂ ਇਹ ਅਧਿਕਾਰ ਸਾਰੇ ਸੰਸਾਰ ਵਿਚ ਨਹੀਂ ਮੰਨਿਆ ਜਾਂਦਾ, ਤਾਂ ਵੀ ਕੁਝ ਪੁਰਾਣੇ ਵਿਚਾਰਾਂ ਵਾਲੇ ਮੁਸਲਮਾਨ ਘਰਾਣੇ ਇਸ ਕਾਨੂੰਨ ਨੂੰ ਮੰਨਦੇ ਹਨ। ਇਸ ਕਰ ਕੇ ਇਸ ਗੱਲ ਦਾ ਅਨੁਮਾਨ ਹੈ ਕਿ ਉਨ੍ਹਾਂ ਨੂੰ ਵੀ ਆਪਣੇ ਅੱਬਾ ਜੀ ਦੀ ਜਾਇਦਾਦ ਦਾ ਕੁਝ ਹਿੱਸਾ ਮਿਲਿਆ ਹੋਵੇਗਾ। ਤੇ ਇਹ ਹਿੱਸਾ ਕਾਫ਼ੀ ਹੋਵੇਗਾ। ਗ਼ਾਲਿਬ ਨੂੰ ਆਪਣੀ ਅੰਮਾਂ ਦੇ ਜੀਉਂਦੇ ਜੀਅ ਕਦੀ ਕਿਸੇ ਚੀਜ਼ ਦੀ ਤੋਟ ਨਹੀਂ ਆਈ।

**ਪੜ੍ਹਾਈ ਤੇ ਮੁੱਢਲੇ ਸਾਲ :**

ਇਸਲਾਮ ਵਿਚ, ਮੁਸਲਮਾਨਾਂ ਲਈ, ਕੁਰਾਨ ਹੀ ਸਾਰੇ ਗਿਆਨ ਦਾ ਧੁਰਾ ਮੰਨਿਆ ਗਿਆ ਹੈ। ਏਥੋਂ ਤਕ ਕਿ ਪੜ੍ਹਾਈ ਦਾ ਸਾਰਾ ਢਾਂਚਾ ਵੀ ਕੁਰਾਨ ਤੇ ਧਰਮ ਦੀ ਸਿਖਿਆ ਨੂੰ ਸਾਹਮਣੇ ਰੱਖ ਕੇ ਹੀ ਘੜਿਆ ਗਿਆ ਸੀ। ਪੜ੍ਹਾਈ ਵਿਚ ਕੇਵਲ ਓਹੀਓ ਵਿਸ਼ੇ ਪੜ੍ਹਾਏ ਜਾਂਦੇ ਸਨ, ਜਿਹੜੇ ਪੜ੍ਹਨ ਵਾਲੇ ਨੂੰ ਬਾਕੀ ਜੀਵਨ ਵਿਚ ਧਰਮ ਦੀਆਂ ਮੁੱਢਲੀਆਂ ਸਿਖਿਆਵਾਂ ਤੋਂ ਚੰਗੀ ਤਰ੍ਹਾਂ ਸਮਝਣ ਵਿਚ ਮਦਦ ਦੇਣ ਤੇ ਇਸਲਾਮ ਦੀ ਸੱਚ ਤੇ ਸੁਹੱਪਣ ਨੂੰ ਮਾਨਣ ਲਈ ਤਰਬੀਅਤ ਦੇਣ। ਵਾਸਤਵਿਕ ਰੂਪ ਵਿਚ ਹਰ ਸ਼ਹਿਰ ਤੇ ਪਿੰਡ ਦੀ ਮਸੀਤ ਹੀ ਸਿੱਖਿਆ ਦਾ ਕੇਂਦਰ ਸੀ।। ਮੁੱਲਾਂ, ਜੋ ਸਮੂਹ ਨੂੰ ਨਮਾਜ਼ ਪੜ੍ਹਾਉਂਦਾ ਸੀ, ਓਹੀ ਆਪਣੇ ਵਿਹਲੇ ਸਮੇਂ ਉਸਤਾਦ ਦੇ ਫ਼ਰਜ਼ ਵੀ ਨਿਭਾਉਂਦਾ। ਨੀਯਤ ਸਮੇਂ ਤੇ, ਇਲਾਕੇ ਦੇ ਬੱਚੇ, ਮਸੀਤ ਵਿਚ ਇਕੱਠੇ ਹੋ ਜਾਂਦੇ ਤੇ ਕੁਰਾਨ ਪੜ੍ਹਨਾ ਸਿਖਦੇ, ਤੇ ਦੂਜੀਆਂ ਮੁੱਢਲੀਆਂ ਪਾਠ ਪੁਸਤਕਾਂ ਪੜ੍ਹਦੇ। ਹੌਲੀ ਹੌਲੀ ਵਡੇ ਸਕੂਲ ਤੇ ਕਾਲਜ ਹੋਂਦ ਵਿਚ ਆਏ, ਜਿਨ੍ਹਾਂ ਵਿਚ ਉਚੇਰੀ ਵਿੱਦਿਆ ਤੇ ਵਿਸ਼ੇਸ਼ ਵਿਸ਼ਿਆਂ ਨੂੰ ਪੜ੍ਹਾਇਆ ਜਾਣ ਲੱਗਾ। ਸਾਰੇ ਇਸਲਾਮੀ ਦੇਸਾਂ ਵਿਚ ਇਹੋ ਪੜ੍ਹਾਈ ਦਾ ਤਰੀਕਾ ਪਰਚੱਲਤ ਸੀ।

ਜਦੋਂ ਮੁਸਲਮਾਨ ਭਾਰਤ ਆਏ, ਉਹ ਆਪਣੇ ਨਾਲ ਪੜ੍ਹਾਈ ਦਾ ਇਹੋ ਨਮੂਨਾ ਲੈ ਕੇ ਆਏ ਸਨ। ਏਥੇ ਵੀ ਇਲਾਕੇ ਦੀ ਮਸੀਤ ਮਕਤਬ (ਸਕੂਲ) ਦਾ ਕੰਮ ਦੇਣ ਲੱਗੀ। ਬੱਚੇ ਮਸੀਤ ਵਿਚ ਇਕੱਠੇ ਹੋ ਜਾਂਦੇ ਤੇ ਮੌਲਵੀ ਹੀ ਅਮਲੀ ਤੌਰ ਤੇ ਉਨ੍ਹਾਂ ਦਾ 'ਕੱਲਾ ਕਾਰਾ ਉਸਤਾਦ ਹੁੰਦਾ, ਜਿਹੜਾ ਸਾਰੇ ਮਜ਼ਮੂਨ ਪੜ੍ਹਾਉਂਦਾ। ਪੜ੍ਹਾਈ ਦੇ ਏਸ ਤਰ੍ਹਾਂ ਦੇ ਠਿਕਾਣੇ ਨੂੰ 'ਮਕਤਬ' ਕਿਹਾ ਜਾਂਦਾ ਸੀ। ਇਹ ਸੰਸਥਾ ਹਾਲੇ ਵੀ ਪੂਰੀ ਤਰ੍ਹਾਂ ਮਿਟੀ ਨਹੀਂ ; ਛੋਟੇ ਛੋਟੇ ਪਿੰਡਾਂ ਵਿਚ ਅਜੇ ਵੀ ਇਸ ਦੇ ਚਿੰਨ੍ਹ ਮਿਲਦੇ ਨੇ।

ਪਰ ਬਾਅਦ ਵਿਚ ਵਸੋਂ ਦੇ ਧਨਾਢ ਤੇ ਪ੍ਰਭਾਵਸ਼ਾਲੀ ਘਰਾਣਿਆਂ ਦੇ ਘਰ ਵੀ ਗਿਆਨ ਪ੍ਰਾਪਤੀ ਦੇ ਕੇਂਦਰ ਬਣ ਗਏ। ਮਿਸਾਲ ਦੇ ਤੌਰ ਤੇ ਜੇ ਕਿਸੇ ਅਮੀਰ ਦਾ ਪੁੱਤਰ ਮਕਤਬ ਵਿਚ ਜਾਣ ਜੋਗਾ ਹੁੰਦਾ, ਤਾਂ ਉਹ ਉਹਨੂੰ ਮਸੀਤ ਭੇਜਣਾ ਆਪਣੀ ਸ਼ਾਨ ਦੇ ਖ਼ਿਲਾਫ਼ ਸਮਝਦਾ ਕਿਉਂਕਿ ਉਸ ਦੇ ਪੁੱਤਰ ਨੂੰ

ਸ਼ਹਿਰ ਦੇ ਦੂਜੇ ਬੱਚਿਆਂ ਨਾਲ ਬੈਠਣਾ ਪੈਂਦਾ ਅਤੇ ਇਸ ਗੱਲ ਦਾ ਕੋਈ ਵਿਖੇਵਾਂ ਨਹੀਂ ਸੀ ਰਹਿੰਦਾ, ਕੌਣ ਕਿਦ੍ਹਾ ਪੁੱਤਰ ਉਥੇ ਪੜ੍ਹਦਾ ਹੈ। ਇਸ ਗੱਲ ਤੋਂ ਬਚਣ ਲਈ, ਉਹ ਆਪਣੇ ਬਾਲ ਦੀ ਸਿੱਖਿਆ ਲਈ ਆਪਣੇ ਖ਼ਰਚ ਉਤੇ ਖ਼ਾਸ ਤੌਰ ਤੇ ਉਸਤਾਦ ਨੂੰ ਘਰ ਪੜ੍ਹਾਉਣ ਲਈ ਰਖ ਲੈਂਦੇ। ਹੌਲੀ ਹੌਲੀ ਉਨ੍ਹਾਂ ਦੇ ਮਿੱਤਰਾਂ ਦੇ ਬੱਚੇ, ਉਨ੍ਹਾਂ ਦੀ ਹੈਸੀਅਤ ਦੇ ਲੋਕਾਂ ਦੇ ਬਾਲ ਵੀ ਪੜ੍ਹਾਈ ਕਰਨ ਲਈ ਉਨ੍ਹਾਂ ਦੇ ਘਰ ਆਉਣ ਲੱਗਦੇ। ਇਸ ਤਰ੍ਹਾਂ ਇਨ੍ਹਾਂ ਨਿੱਕੇ ਨਿੱਕੇ ਸਕੂਲਾਂ ਦੀ ਨੀਂਹ ਰਖੀ ਗਈ ਹੋਵੇਗੀ। ਬਾਕਾਇਦਾ ਸਕੂਲ ਤੇ ਘਟ ਹੀ ਹੁੰਦੇ ਸਨ ਜਾਂ ਫਿਰ ਰਾਜ ਦੀ ਸਹਾਇਤਾ ਨਾਲ ਚਲਣ ਵਾਲੇ ਸਕੂਲ ਸਨ ਜਾਂ ਧਾਰਮਕ ਸੰਸਥਾਵਾਂ ਵਲੋਂ ਚਲਾਏ ਗਏ ਸਕੂਲ ਸਨ। ਕਈ ਵਾਰ ਕੋਈ ਹਿੰਮਤੀ ਵਿਦਵਾਨ ਆਪਣੇ ਘਰ ਵਿਚ ਹੀ ਮਕਤਬ ਖੋਲ੍ਹ ਲੈਂਦਾ। ਆਪਣੇ ਵਰਗੇ ਕੁਝ ਹੋਰ ਵਿਦਵਾਨ ਦੋਸਤਾਂ ਨਾਲ ਰਲ ਕੇ ਇਕ ਜੁੰਡੀ ਬਣਾ ਲੈਂਦਾ ਤੇ ਉਨ੍ਹਾਂ ਬੱਚਿਆਂ ਨੂੰ ਸਿੱਖਿਆ ਦੇਂਦਾ, ਜਿਨ੍ਹਾਂ ਦੇ ਮਾਪਿਆਂ ਨੂੰ ਉਸ ਤੇ ਵਿਸ਼ਵਾਸ ਹੁੰਦਾ।

ਗ਼ਾਲਿਬ ਦੀ ਪੜ੍ਹਾਈ ਬਾਰੇ ਬਹੁਤ ਘਟ ਸਬੂਤ ਮਿਲਦੇ ਹਨ। ਅਸੀਂ ਤੇ ਇਹੋ ਜਾਣਦੇ ਹਾਂ ਕਿ ਉਹਨੀਂ ਦਿਨੀਂ ਆਗਰੇ ਵਿਚ ਇਕ ਮਸ਼ਹੂਰ ਆਲਮ ਮੁਹੰਮਦ ਮੁਅੱਜ਼ਮ ਦਾ ਮਕਤਬ ਸੀ। ਗ਼ਾਲਿਬ ਵੀ ਇਸੇ ਮਕਤਬ ਵਿਚ ਭੇਜੇ ਗਏ। ਦਰਬਾਰੀ ਭਾਸ਼ਾ ਫ਼ਾਰਸੀ ਸੀ, ਤੇ ਇਹੋ ਹੀ ਚਿੱਠੀ ਪੱਤਰ ਦਾ ਮਾਧਿਅਮ ਤੇ ਇਹੋ ਸਾਹਿੱਤਕ ਕਾਰਵਾਈਆਂ ਦੀ ਜ਼ਬਾਨ ਸੀ। ਇਹ ਕੁਦਰਤੀ ਗੱਲ ਸੀ ਸਾਰੀਆਂ ਪੜ੍ਹਾਈ ਦੀਆਂ ਕਿਤਾਬਾਂ ਫ਼ਾਰਸੀ ਵਿਚ ਹੀ ਸਨ। ਉਰਦੂ ਨੂੰ ਹਾਲੇ ਇਹ ਮਾਣ ਪ੍ਰਾਪਤ ਨਹੀਂ ਸੀ ਹੋਇਆ ਕਿ ਉਹ ਮਕਤਬ ਵਿਚ ਪੜ੍ਹਾਈ ਜਾ ਸਕੇ। ਗ਼ਾਲਿਬ ਨੇ ਮਕਤਬ ਵਿਚ ਫ਼ਾਰਸੀ ਪੜ੍ਹੀ। ਇਹੋ ਤਰੀਕਾ ਸਦੀ ਦੇ ਮੁੱਢ ਤੀਕ ਚਾਲੂ ਰਿਹਾ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਸਕੂਲ ਵਿਚ ਉਸ ਨੇ ਫ਼ਾਰਸੀ ਦੀ ਪੁਰਾਤਨ ਵਾਰਤਿਕ ਤੇ ਕਵਿੱਤਾ ਨੂੰ ਪੜ੍ਹਿਆ ਹੋਵੇਗਾ। ਪਹਿਲਾਂ ਪਹਿਲ ਅਰਬੀ ਵੀ ਮਾਮੂਲੀ ਜਿਹੀ ਪੜ੍ਹਾਈ ਜਾਂਦੀ ਸੀ ਤੇ ਗ਼ਾਲਿਬ ਵੀ ਏਸ ਤੋਂ ਅਗੇ ਨਹੀਂ ਵਧੇ ਹੋਣਗੇ, ਉਹ ਮਕਤਬ ਵਿਚ ਬਾਰਾਂ ਵਰ੍ਹੇ ਦੀ ਉਮਰ ਤੀਕ ਰਹੇ।

ਗ਼ਾਲਿਬ ਨੇ ਲਿਖਿਆ ਹੈ ਕਿ ਇਨ੍ਹਾਂ ਸਮਿਆਂ ਵਿਚ ਹੀ ਇਕ ਫ਼ਾਰਸੀ ਵਿਦਵਾਨ ਅਬਦੁਸ ਸਮੱਦ ਆਗਰ ਆਏ। ਇਹ ਵਿਦਵਾਨ ਜਨਮ ਤੋਂ

"ਜ਼ੋਰਾਸਟਰੀਅਨ" ਸਨ, ਪਰ ਆਪਣੀ ਵਿੱਦਿਆ ਤੇ ਗਿਆਨ ਪ੍ਰਾਪਤੀ ਸਮੇਂ ਆਪ ਨੇ ਇਸਲਾਮ ਕਬੂਲ ਕਰ ਲਿਆ। ਆਪ ਅਰਬੀ ਤੇ ਫ਼ਾਰਸੀ ਦੇ ਵਡੇ ਆਲਮ ਸਨ। ਕੁਦਰਤੀ ਗੱਲ ਹੈ, ਆਪ ਨੂੰ ਇਸਲਾਮ ਤੇ ਜ਼ੋਰਾਸਟਰੀਅਨ ਧਰਮ, ਦੋਵਾਂ ਦਾ ਗਿਆਨ ਸੀ। ਇਸ ਪ੍ਰਦੇਸੀ ਵਿਦਵਾਨ ਤੋਂ ਸਾਡਾ ਜਵਾਨ ਕਵੀ ਬਹੁਤ ਪ੍ਰਭਾਵਤ ਹੋਇਆ ਤੇ ਉਸ ਨੂੰ ਘਟੋ ਘਟ ਦੋ ਸਾਲ (੧੮੧੦—੧੨) ਤੀਕ ਆਪਣੇ ਘਰ ਠਹਿਰਣ ਤੇ ਮਜਬੂਰ ਕੀਤਾ। ਇਸ ਅਰਸੇ ਵਿਚ ਗ਼ਾਲਿਬ ਨੇ ਉਨ੍ਹਾਂ ਕੋਲੋਂ ਉਹ ਸਿਖਿਆ ਪ੍ਰਾਪਤ ਕੀਤੀ, ਜਿਹੜੀ ਉਨ੍ਹਾਂ ਦੀ ਸਾਰੀ ਉਮਰ ਵਿਚ ਕੰਮ ਆਈ। ਦੋਵੇਂ ਉਸਤਾਦ ਸ਼ਾਗਿਰਦ, ੧੮੧੨-੧੩ ਵਿਚ ਆਗਰਿਉਂ ਦਿੱਲੀ ਆ ਗਏ, ਗ਼ਾਲਿਬ ਤੇ ਸਦਾ ਲਈ ਦਿੱਲੀ ਦੇ ਹੋ ਗਏ, ਤੇ ਉਸਤਾਦ ਅਬਦੁਸ ਸਮੱਦ ਨੇ ਆਪਣੇ ਨੌਜਵਾਨ ਸ਼ਾਗਿਰਦ ਤੋਂ ਵਿਦਾ ਲਈ। ਗ਼ਾਲਿਬ ਏਨਾ ਹੋਣਹਾਰ ਤੇ ਫ਼ਰਮਾਂਬਰਦਾਰ ਸ਼ਾਗਿਰਦ ਸੀ, ਕਿ ਉਸ ਨੇ ਉਸਤਾਦ ਦੇ ਭਾਰਤ ਛੱਡਣ ਤੋਂ ਬਾਅਦ ਵੀ ਉਸ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਜਾਰੀ ਰਖਿਆ।

**'ਦਿੱਲੀ ਆਉਣਾ'** :

ਅਸੀਂ ਨਹੀਂ ਜਾਣਦੇ ਕਿਹੜੇ ਕਾਰਨੀਂ ਗ਼ਾਲਿਬ ਆਗਰਾ ਛੱਡ ਕੇ ਸਦਾ ਲਈ ਦਿੱਲੀ ਆ ਗਏ। ਆਗਰਾ ਸ਼ਾਹਜਹਾਨ ਦੇ ਰਾਜ ਕਾਲ ਤੀਕ ਮੁਗ਼ਲਾਂ ਦੀ ਰਾਜਧਾਨੀ ਰਿਹਾ ਸੀ। ਸ਼ਾਹਜਹਾਨ ਨੇ ਹੀ ਦਿੱਲੀ ਵਿਚ ਲਾਲ ਕਿਲ੍ਹਾ ਬਣਵਾਇਆ ਤੇ ਮੁਗ਼ਲ ਰਾਜ ਦੀ ਰਾਜਧਾਨੀ ਨੂੰ ੧੬੪੬ ਵਿਚ ਆਗਰਿਉਂ ਦਿੱਲੀ ਲਿਆਂਦਾ। ਆਗਰਾ ਤਾਂ ਵੀ ਮੁਗ਼ਲ ਰਾਜ ਦਾ ਇਕ ਮਹੱਤਵ ਪੂਰਨ ਸ਼ਹਿਰ ਕਿਹਾ ਜਾਂਦਾ ਸੀ, ਭਾਵੇਂ ਉਹ ਦਿੱਲੀ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ। ਇਹ ਵੀ ਮੁਮਕਿਨ ਹੈ ਦਿੱਲੀ ਦੀ ਕੇਂਦਰੀ ਪਦਵੀ ਵੀ ਗ਼ਾਲਿਬ ਲਈ ਬਹੁਤ ਵਡੀ ਖਿੱਚ ਹੋਈ ਹੋਵੇਗੀ, ਤੇ ਇਸੇ ਕਰ ਕੇ ਹੀ ਉਨ੍ਹਾਂ ਸ਼ਾਇਦ ਦਿੱਲੀ ਨੂੰ ਪੱਕਾ ਅੱਡਾ ਬਣਾ ਲਿਆ। ਇਸ ਤੋਂ ਇਲਾਵਾ ਇਕ ਹੋਰ ਕਾਰਨ ਵੀ ਹੋ ਸਕਦਾ ਹੈ ਉਹ ਇਹ ਕਿ ਅਗਸਤ ੧੮੧੦ ਵਿਚ ਤੇਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਗ਼ਾਲਿਬ ਨੇ ਫ਼ਿਰੋਜ਼ਪੁਰ ਝਿਰਕਾ ਤੇ ਲੁਹਾਰੂ ਦੇ ਨਵਾਬ, ਅਹਿਮਦ ਬਖ਼ਸ਼ ਖ਼ਾਂ ਦੇ ਛੋਟੇ ਭਰਾ ਇਲਾਹੀ ਬਖ਼ਸ਼ ਖ਼ਾਂ ਦੀ ਧੀ ਨਾਲ ਵਿਆਹ ਕੀਤਾ। ਜੋ

ਦਿੱਲੀ ਰਹਿੰਦੇ ਸਨ। ਹੋ ਸਕਦਾ ਹੈ ਉਨ੍ਹਾਂ ਹੀ ਗ਼ਾਲਿਬ ਨੂੰ ਦਿੱਲੀ ਆਉਣ ਲਈ ਪ੍ਰੇਰਿਆ ਹੋਵੇ — ਤੇ ਉਹ ਸਦਾ ਲਈ ਦਿੱਲੀ ਆ ਗਏ।

ਲੁਹਾਰੂ ਦੇ ਸ਼ਾਹੀ ਖ਼ਾਨਦਾਨ ਦੀ ਨੀਂਹ ਨਵਾਬ ਅਹਿਮਦ ਬਖ਼ਸ਼ ਖ਼ਾਂ ਨੇ ਰਖੀ। ਇਸ ਗੱਲ ਦਾ ਸਬੂਤ ਮੌਜੂਦ ਹੈ ਕਿ ਅਹਿਮਦ ਬਖ਼ਸ਼ ਖ਼ਾਂ ਦੇ ਪਿਤਾ ਮਿਰਜ਼ਾ ਆਰਿਫ਼ ਜਾਨ ਆਪਣੇ ਦੋਵਾਂ ਭਰਾਵਾਂ ਨਾਲ ਭਾਰਤ ਵਿਚ ੧੮ਵੀਂ ਸਦੀ ਦੇ ਮਧ ਵਿਚ ਆਏ ਸਨ, ਉਸ ਵੇਲੇ ਹੀ ਗ਼ਾਲਿਬ ਦੇ ਬਾਬਾ ਜੀ ਕੂਕਾਨ ਬੇਗ ਖ਼ਾਂ ਮੱਧ ਏਸ਼ੀਆ ਛਡ ਕੇ ਭਾਰਤ ਪਹੁੰਚੇ ਸਨ। ਇਹ ਅਸੀਂ ਪਹਿਲਾਂ ਹੀ ਦਸ ਚੁਕੇ ਹਾਂ ਕਿ ਨਵਾਬ ਅਹਿਮਦ ਬਖ਼ਸ਼ ਖ਼ਾਂ ਦੀ ਭੈਣ ਗ਼ਾਲਿਬ ਦੇ ਚਾਚੇ ਨਸਰਉੱਲਾ ਬੇਗ ਖ਼ਾਂ ਨਾਲ ਵਿਆਹੀ ਹੋਈ ਸੀ। ਇਸ ਤੋਂ ਪਤਾ ਲਗਦਾ ਹੈ ਕਿ ਦੋਹਾਂ ਘਰਾਣਿਆਂ ਦੇ ਪਹਿਲਾਂ ਤੋਂ ਗੂੜ੍ਹੇ ਸਬੰਧ ਸਨ, ਜਿਨ੍ਹਾਂ ਕਰ ਕੇ ਉਹ ਇਸ ਵਿਆਹ ਨਾਲ ਹੋਰ ਵੀ ਪੱਕੇ ਕਰਨਾ ਚਾਹੁੰਦੇ ਸਨ!

ਸ਼ੁਰੂ ਸ਼ੁਰੂ ਵਿਚ ਅਹਿਮਦ ਬਖ਼ਸ਼ ਖ਼ਾਂ ਇਕ ਵਡੇ ਪੈਮਾਨੇ ਤੇ ਘੋੜਿਆਂ ਦਾ ਵਿਉਪਾਰ ਕਰਦਾ ਸੀ। ਇਸ ਸਿਲਸਲੇ ਵਿਚ ਉਹਦੀ ਮਹਾਰਾਜਾ ਗੁਆਲੀਅਰ ਤਕ ਰਸਾਈ ਹੋ ਗਈ ਤੇ ਉਸ ਨੇ ਉਹ ਵਿਉਪਾਰ ਛਡ ਕੇ ਮਹਾਰਾਜਾ ਗੁਆਲੀਅਰ ਕੋਲ ਮੁਲਾਜ਼ਮਤ ਕਰ ਲਈ। ਪਰ ਓਥੇ ਵੀ ਬਹੁਤਾ ਚਿਰ ਨਾ ਟਿਕੇ, ਤੇ ਅਲਵਰ ਚਲੇ ਗਏ। ਤੇ ਅਲਵਰ ਦੇ ਰਾਜੇ ਦੇ ਵਿਸ਼ਵਾਸ ਪਾਤਰ ਬਣ ਗਏ ਤੇ ਤਰੱਕੀ ਕਰਦੇ ਕਰਦੇ ਉਸ ਸੇਨਾ ਦੇ ਸਰਦਾਰ ਬਣ ਗਏ — ਜਿਹੜੀ ਮਹਾਰਾਜ। ਨੇ ਮਰਹੱਟਿਆਂ ਦੇ ਵਿਰੁਧ ਲਾਰਡ ਲੇਕ ਦੀ ਮਦਦ ਲਈ ਭੇਜੀ। ਆਪਣੀ ਬਹਾਦਰੀ, ਤੇ ਸੂਝ ਨਾਲ ਉਨ੍ਹਾਂ ਲਾਰਡ ਲੇਕ ਦਾ ਮਨ ਵੀ ਮੋਹ ਲਿਆ। ਲਾਰਡ ਲੇਕ ਵੀ ਉਨ੍ਹਾਂ ਉਤੇ ਪੂਰਾ ਪੂਰਾ ਭਰੋਸਾ ਕਰਨ ਲਗ ਪਏ ਤੇ ਉਨ੍ਹਾਂ ਦੀ ਸਲਾਹ ਲੀਤੇ ਬਿਨਾਂ ਦੇਸੀ ਸ਼ਾਹਜ਼ਾਦਿਆਂ ਤੇ ਰਿਆਸਤਾਂ ਬਾਰੇ ਕੋਈ ਫ਼ੈਸਲਾ ਨਾ ਕਰਦੇ। ਜਦੋਂ ਲਾਰਡ ਲੇਕ ਨੇ ੧੮੦੩, ਵਿਚ ਪੱਛਮੀ ਯੂ. ਪੀ. ਦੇ ਬਹੁਤ ਸਾਰੇ ਇਲਾਕੇ ਨੂੰ ਫ਼ਤਹਿ ਕੀਤਾ ਤਾਂ ਉਨ੍ਹਾਂ ਅਹਿਮਦ ਬਖ਼ਸ਼ ਖ਼ਾਂ ਨੂੰ ਫ਼ੀਰੋਜ਼ਪੁਰ ਝਿਰਨਕਾ, ਪਲਵਲ, ਹੋਡਲ ਆਦਿ ਦੇ ਇਲਾਕੇ ਦੇ ਦਿਤੇ। ਮਹਾਰਾਓ ਅਲਵਰ, ਜਿਹੜੇ ਇਸ ਬਖ਼ਸ਼ੀਸ਼ ਵੇਲੇ ਦਰਬਾਰ ਵਿਚ ਹਾਜ਼ਰ ਸਨ ਉਨ੍ਹਾਂ ਵੀ ਖ਼ਾ ਸਾਹਿਬ ਦੀ ਅਮੁੱਕ ਸੇਵਾ ਨੂੰ ਮੁਖ ਰਖਦਿਆਂ ਲੁਹਾਰੂ ਦਾ ਇਲਾਕਾ ਉਨ੍ਹਾਂ ਦੇ ਨਾਂਮ ਕਰ ਦਿਤਾ। ਇਸ ਤਰ੍ਹਾਂ ਅਹਿਮਦ ਬਖ਼ਸ਼ ਖ਼ਾਂ ਫ਼ਿਰੋਜ਼ਪੁਰ ਝਿਰਕਾ

ਤੇ ਲੁਹਾਰੂ ਦੇ ਪਹਿਲੇ ਹਾਕਮ ਬਣੇ।

ਭਾਵੇਂ ਨਵਾਬ ਅਹਿਮਦ ਬਖ਼ਸ਼ ਖ਼ਾਂ ਦੀ ਗੱਦੀ ਫ਼ਿਰੋਜ਼ਪੁਰ ਸੀ, ਪਰ ਉਹ ਬਹੁਤਾ ਸਮ ਦਿੱਲੀ ਹੀ ਰਹਿੰਦੇ ਸਨ, ਜਿਸ ਨੂੰ ਅੰਗ੍ਰੇਜ਼ੀ ਸਰਕਾਰ ਨੇ ਉੱਤਰੀ ਭਾਰਤ ਵਿਚ ਆਪਣਾ ਪ੍ਰਬੰਧਕ ਕੇਂਦਰ ਬਣਾਇਆ ਹੋਇਆ ਸੀ। ਇਲਾਹੀ ਬਖ਼ਸ਼ ਖ਼ਾਂ ਨਵਾਬ ਅਹਿਮਦ ਬਖ਼ਸ਼ ਖ਼ਾਂ ਦਾ ਛੋਟਾ ਭਰਾ, ਦਿੱਲੀ ਦਾ ਪੱਕਾ ਵਸਨੀਕ ਸੀ। ਉਹ ਕੇਵਲ ਉਰਦੂ ਦਾ ਮਸ਼ਹੂਰ ਕਵੀ ਹੋਣ ਤੋਂ ਇਲਾਵਾ ਮਜ਼ਬੀ (ਧਾਰਮਕ) ਹਲਕਿਆਂ ਵਿਚ ਵੀ ਸਤਿਕਾਰਿਆ ਜਾਂਦਾ ਸੀ। ਉਹਦਾ ਤਖ਼ੱਲਸ ਮਾਰੂਫ਼ ਸੀ, ਤੇ ਉਰਦੂ ਦਾ ਕਵੀ ਕਰਕੇ ਜਾਣਿਆ ਜਾਂਦਾ ਸੀ।

**ਉਰਦੂ ਭਾਸ਼ਾ** :

ਮੁਸਲਮਾਨਾਂ ਤੇ ਭਾਰਤੀ ਲੋਕਾਂ ਦੇ ਡੂੰਘੇ ਮੇਲ ਜੋਲ ਨਾਲ ਉਰਦੂ ਭਾਸ਼ਾ ਨੇ ਬਹੁਤ ਤਰੱਕੀ ਕੀਤੀ। ਆਪਣੇ ਸਿਖ਼ਰ ਤੇ ਪੁਜਣ ਲਈ ਹਰ ਜ਼ਬਾਨ ਨੂੰ ਕਈ ਤਰ੍ਹਾਂ ਦੇ ਉਤਰਾਵਾਂ ਚੜ੍ਹਾਵਾਂ 'ਚੋਂ ਲੰਘਣਾ ਪੈਂਦਾ ਹੈ। ਇਹ ਕੰਮ ਉੱਤਰੀ ਭਾਰਤ ਵਿਚ ਕਾਫ਼ੀ ਦੇਰ ਤੋਂ ਹੋ ਰਿਹਾ ਸੀ, ਤੇ ਹੁਣ ਉਹ ਅਵਸਥਾ ਆ ਗਈ ਸੀ ਕਿ ਇਕ ਨਵੀਂ ਭਾਸ਼ਾ ਦਾ ਪੈਦਾ ਹੋਣਾ ਜ਼ਰੂਰੀ ਹੋ ਗਿਆ ਸੀ। ਇਹ ਰਬ ਸਬੱਬੀ ਗੱਲ ਹੈ ਕਿ ਉਸ ਸਮੇਂ ਭਾਰਤ ਵਿਚ ਮੁਸਲਮਾਨਾਂ ਦਾ ਆਉਣਾ ਹੋਇਆ। ਉਹ ਆਪਣੇ ਨਾਲ ਫ਼ਾਰਸੀ ਲੈਂਦੇ ਆਏ। ਫ਼ਾਰਸੀ ਇਕ ਅਜੇਹੀ ਆਰੀਆਈ ਭਾਸ਼ਾ ਸੀ, ਜਿਸ ਦੀ ਸਾਹਿੱਤਕ ਪ੍ਰੰਪਰਾ ਬੜੀ ਮਹਾਨ ਸੀ। ਤੇ ਸਭ ਤੋਂ ਵਧ ਇਹ ਜੇਤੂਆਂ ਦੀ ਭਾਸ਼ਾ ਸੀ ਸੋ ਇਹ ਸੁਭਾਵਕ ਸੀ ਕਿ ਫ਼ਾਰਸੀ ਦਰਬਾਰੀ ਭਾਸ਼ਾ ਬਣ ਗਈ ਤੇ ਇਸ ਤਰ੍ਹਾਂ ਇਹ ਉਨ੍ਹਾਂ ਪੜ੍ਹੇ ਲਿਖੇ ਲੋਕਾਂ ਵਿਚ ਚਲੀ ਗਈ ਜਿਹੜੇ ਨਵੇਂ ਹਾਕਮਾਂ ਦੀਆਂ ਮਿਹਰਬਾਨੀਆਂ ਤੇ ਪਦਵੀਆਂ ਦੇ ਚਾਹਵਾਨ ਸਨ। ਭਾਸ਼ਾ ਦੀ ਕਾੜ੍ਹਨੀ ਵਿਚ ਜਿਹੜਾ ਖ਼ਮੀਰ ਕਿੰਨੇ ਚਿਰ ਤੋਂ ਤਿਆਰ ਹੋ ਰਿਹਾ ਸੀ, ਉਸ ਨੇ ਫ਼ਾਰਸੀ ਭਾਸ਼ਾ ਦੇ ਟਾਕਰੇ ਤੇ ਅਸਰ ਨਾਲ ਇਕ ਨਵੀਂ ਭਾਸ਼ਾ ਨੂੰ ਜਨਮ ਦਿਤਾ। ਇਹ ਭਾਸ਼ਾ ਕੁਝ ਸਮੇਂ ਪਿਛੋਂ ਉਰਦੂ ਅਖਵਾਈ। ਨਵੀਂ ਭਾਸ਼ਾ ਨੇ ਤਾਂ ਜਨਮ ਲੈਣਾ ਹੀ ਸੀ। ਕਿਉਂਕਿ ਉਸ ਦੇ ਜਨਮ ਲੈਣ ਦਾ ਸਮਾਂ ਆ ਚੁਕਾ ਸੀ ਬਸ ਉਸ ਨੂੰ ਇਕ ਚਿਣਗ ਦੀ

ਲੋੜ ਸੀ ਜਿਹੜੀ ਕਿ ਉੱਤਰ ਪੱਛਮੀ ਸੀਮਾ ਨੂੰ ਟੱਪ ਕੇ ਪੂਰੇ ਤਾਨ ਨਾਲ ਆਏ ਮੁਸਲਮਾਨਾਂ ਸੁਲਗਾ ਦਿਤੀ ! ਇਹ ਨਵੀਂ ਭਾਸ਼ਾ ਹਰ ਪਖੋਂ ਭਾਰਤੀ ਸੀ ਇਸ ਦੀ ਸ਼ਬਦਾਵਲੀ, ਮੁਹਾਵਰੇ ਤੇ ਇਸ ਦੀ ਵਿਆਕਰਣ ਸਭੇ ਕਰਮ ਭਾਰਤੀ ਸਨ। ਮੁਸਲਮਾਨਾਂ ਤਾਂ ਇਸ ਨੂੰ ਇਕ ਲਿੱਪੀ ਦਿਤੀ ਤੇ ਕੁਝ ਫ਼ਾਰਸੀ ਸ਼ਬਦ।

ਪਹਿਲਾਂ ਪਹਿਲ ਤਾਂ ਇਹ ਭਾਸ਼ਾ ਮੁਸਲਮਾਨ ਵਲੀਆਂ ਨੇ ਧਾਰਮਕ, ਵਿਖਿਆਨਾਂ ਤੇ ਧਾਰਮਕ ਪ੍ਰਚਾਰ ਲਈ ਵਰਤੀ। ਇਸੇ ਲਈ ਉਰਦੂ ਦੀਆਂ ਮੁੱਢਲੀਆਂ ਲਿਖਤਾਂ ਨਜ਼ਮ ਤੇ ਨਸਰ ਦੋਵੇਂ ਹੀ ਸਦਾਚਾਰਕ ਤੇ ਇਖ਼ਲਾਕੀ ਖ਼ਿਆਲਾਂ ਨਾਲ ਭਰੀਆਂ ਹੋਈਆਂ ਨੇ। ਇਨ੍ਹਾਂ ਲਿਖਤਾਂ ਦੇ ਲੇਖਕ ਬਹੁਤੇ ਤਾਂ ਫ਼ਾਰਸੀ ਦੇ ਆਲਮ ਸਨ ਇਸ ਲਈ ਉਨ੍ਹਾਂ ਫ਼ਾਰਸੀ ਵਿਚਾਰਾਂ ਤੇ ਖ਼ਿਆਲਾਂ ਨੂੰ ਬਿਆਨ ਕੀਤਾ। ਸਮੇਂ ਦੀ ਚਾਲ ਦੇ ਨਾਲ ਜ਼ਬਾਨ ਵਧੇਰੇ ਸ਼ੁੱਧ ਤੇ ਅਮੀਰ ਹੁੰਦੀ ਗਈ, ਜਿਸ ਦੇ ਭੰਡਾਰ ਵਿਚ ਫ਼ਾਰਸੀ ਕਲਾਸੀਕੀ (ਪਰਮਾਨੀਕ) ਸਾਹਿੱਤ ਦੀ ਕਾਫ਼ੀ ਦੇਣ ਹੈ। ਭਾਵੇਂ ਇਹ ਸਭ ਕੁਝ ਓਪਰਾ ਸੀ ਕਿਉਂਕਿ ਸਾਡੇ ਭਾਰਤੀ ਕਵੀ ਜਿਹੜੇ ਕਦੀ ਵੀ ਈਰਾਨ ਨਹੀਂ ਸਨ ਗਏ, ਉਨ੍ਹਾਂ ਦੇ ਫ਼ਾਰਸੀ ਮੁਹਾਵਰੇ ਤੇ ਉਦਾਹਰਣਾਂ, ਤਸ਼ਬੀਹਾਂ ਸਭ ਪੁਰਾਤਨ ਕਿਤਾਬਾਂ ਵਿਚ ਉਧਾਰ ਲਈਆਂ ਹੁੰਦੀਆਂ ਸਨ। ਇਸ ਲਈ ਉਨ੍ਹਾਂ ਦੀ ਕਵਿਤਾ ਸਿਰਫ਼ ਖ਼ਿਆਲੀ ਤੇ ਬਣਾਵਟ ਦੀ ਪੈਦਾਵਾਰ ਸੀ, ਸਿਆਣੇ ਮੀਰ ਤੇ ਦਰਦ ਵਰਗੇ ਕਵੀਆਂ ਨੂੰ ਛਡ ਕੇ, ਉਰਦੂ ਕਵੀ ਪੁਰਾਣੀਆਂ ਲੀਹਾਂ ਤੇ ਚਲਦੇ ਰਹੇ, ਜਿਸ ਵਿਚ ਨਾ ਕੋਈ ਨਵਾਂ ਪਣ ਸੀ ਨਾ ਸੱਜਰੀ ਸੋਚ !

**ਇਕ ਕਵੀ ਦਾ ਆਰੰਭ :**

ਗ਼ਾਲਿਬ ਹਾਲੇ ਆਗਰੇ ਦੇ ਮਕਤਬ ਵਿਚ ਹੀ ਪੜ੍ਹਦੇ ਸਨ ਕਿ ਉਨ੍ਹਾਂ ਕਵਿਤਾ ਲਿਖਣੀ ਸ਼ੁਰੂ ਕਰ ਦਿਤੀ। ਪਹਿਲਾਂ ਪਹਿਲ ਉਨ੍ਹਾਂ ਫ਼ਾਰਸੀ ਵਿਚ ਲਿਖਣਾ ਸ਼ੁਰੂ ਕੀਤਾ ਪਰ ਛੇਤੀ ਹੀ ਉਰਦੂ ਵਿਚ ਲਿਖਣ ਲਗ ਪਏ ਕਿਉਂਕਿ ਹੌਲੀ ਹੌਲੀ ਇਹ ਭਾਸ਼ਾ, ਪੜ੍ਹੇ ਲਿਖਿਆਂ ਵਿਚ ਥਾਂ ਬਣਾ ਰਹੀ ਸੀ। ਫੇਰ ਗ਼ਾਲਿਬ ਨੇ ਆਪਣੇ ਆਪ ਨੂੰ ਇਸੇ ਭਾਸ਼ਾ ਤਾਈਂ ਹੀ ਸੀਮਤ ਕਰ ਲਿਆ। ਜਿਵੇਂ ਕਿ ਅਸੀਂ ਜਾਣਦੇ ਹਾਂ ਉਨ੍ਹਾਂ ਦੀ ਪੜ੍ਹਾਈ ਬਹੁਤੀ ਤਾਂ ਫ਼ਾਰਸੀ ਵਿਚ

ਹੋਈ ਸੀ। ਉਨ੍ਹਾਂ ਦਾ ਅਬਦੁਸਮੱਦ ਨਾਲ ਸੰਬੰਧ ਇਸ ਗੱਲ ਦੀ ਪ੍ਰੋੜ੍ਹਤਾ ਵੀ ਕਰਦਾ ਹੈ ਕਿ ਉਹ ਫ਼ਾਰਸੀ ਭਾਸ਼ਾ ਦੇ ਵਿਦਵਾਨ ਤੇ ਪ੍ਰੇਮੀ ਸਨ। ਆਪਣੀ ਬਾਲ ਵਰੇਸ ਤੋਂ ਹੀ ਸ਼ੌਕਤ ਬੁਖ਼ਾਰੀ, ਅਸੀਰ ਤੇ ਬੇਦਿਲ ਵਰਗੇ ਫ਼ਾਰਸੀ ਕਵੀਆਂ ਨੇ ਉਨ੍ਹਾਂ ਨੂੰ ਬਹੁਤ ਪ੍ਰਭਾਵਤ ਕੀਤਾ। ਇਹ ਕਵੀ ਆਪਣੀਆਂ, ਭਾਵ ਵਾਚਕ ਤੇ ਖ਼ਿਆਲੀ ਲਿਖਤਾਂ ਕਰ ਕੇ ਜਾਣੇ ਜਾਂਦੇ ਸਨ। ਗ਼ਾਲਿਬ ਨੇ ਉਰਦੂ ਕਵਿਤਾ ਵਿਚ ਉਨ੍ਹਾਂ ਦੀ ਪੈਰਵੀ ਆਰੰਭ ਕੀਤੀ। ਉਰਦੂ ਉਸ ਵੇਲੇ ਕੇਵਲ ਇਕ ਨਵੀਂ ਭਾਸ਼ਾ ਹੀ ਨਹੀਂ ਸੀ, ਪਰ ਉਸ ਕੋਲ ਹਾਲੇ ਖ਼ਿਆਲਾਂ ਦੇ ਪੂਰਨ ਪਰਗਟਾਵੇ ਲਈ ਪੁਰ ਅਸਰ ਸ਼ਬਦਾਵਲੀ ਤੇ ਤਰਕੀਬਾਂ ਵੀ ਨਹੀਂ ਸਨ, ਖ਼ਾਸ ਕਰ ਕੇ ਉਦੋਂ ਜਦੋਂ ਕਿ ਉਹ ਫ਼ਾਰਸੀ ਕਵੀਆਂ ਦੇ ਅਸਰ ਨੂੰ ਕਬੂਲ ਰਿਹਾ ਸੀ, ਤੇ ਖ਼ਾਸ ਕਰ ਕੇ ਬੇਦਿਲ ਦੇ ਅਸਰ ਨੂੰ। ਬੇਦਿਲ ਸ਼ਾਇਦ ਫ਼ਾਰਸੀ ਦਾ ਸਾਰਿਆਂ ਤੋਂ ਮੁਸ਼ਕਲ ਕਵੀ ਹੈ ਵਿਸ਼ੇ ਤੇ ਰੂਪਕ ਪੱਖ ਦੋਹਾਂ ਤੋਂ। ਸੋ ਗ਼ਾਲਿਬ ਦੇ ਜਤਨਾਂ ਦਾ ਨਤੀਜਾ ਕੋਈ ਚੰਗਾ ਨਹੀਂ ਸੀ। ਗ਼ਾਲਿਬ ਦੀ ਮੁੱਢਲੀ ਉਰਦੂ ਕਵਿਤਾ ਇਕ ਅੱਧਾ ਸ਼ਬਦ ਛਡ ਕੇ ਸਾਰੀ ਦੀ ਸਾਰੀ ਫ਼ਾਰਸੀ ਦੀ ਸ਼ਾਇਰੀ ਜਾਪਦੀ ਹੈ। ਕਈ ਵਾਰੀ ਤਾਂ ਇਕ ਸਾਧਾਰਨ ਖ਼ਿਆਲ ਅਜੀਬ ਗੁੰਝਲ ਤੇ ਗੋਰਖ ਧੰਦੇ ਵਿਚ ਦਸਿਆ ਹੈ ਕਿ ਸਮਝ ਹੀ ਨਹੀਂ ਆਉਂਦਾ। ਸੋ ਨਤੀਜਾ ਇਹ ਹੋਇਆ ਕਿ ਉਨ੍ਹਾਂ ਦੇ ਸਮਕਾਲੀਆਂ ਗ਼ਾਲਿਬ ਦੀ ਰੱਜ ਕੇ ਆਲੋਚਨਾ ਕੀਤੀ ਤੇ ਉਨ੍ਹਾਂ ਦੀ ਕਵਿਤਾ ਨੂੰ ਬੇਮਤਲਬ ਵੀ ਆਖਿਆ। ਇਹ ਇਲਜ਼ਾਮ ਗ਼ਲਤ ਤੇ ਝੂਠ ਨਹੀਂ ਉਨ੍ਹਾਂ ਦੀ ਮੁੱਢਲੀ ਕਵਿਤਾ ਜਿਹੜੀ ਸਾਨੂੰ ਮਿਲਦੀ ਹੈ ਉਹ ਸਚਮੁਚ ਹੀ ਸਮਝਣੀ ਬੜੀ ਮੁਸ਼ਕਲ ਹੈ, ਕਈ ਵਾਰ ਤੇ ਇੰਜ ਜਾਪਦਾ ਹੈ ਕਿ ਪੁੱਟਿਆ ਪਹਾੜ ਤੇ ਨਿਕਲੀ ਚੂਹੀ ਤੇ ਉਹ ਵੀ ਮਰੀ ਹੋਈ।

ਪਰ, ਚੰਗੇ ਭਾਗਾਂ ਨੂੰ, ਏਸ ਵਿਰੋਧ ਨਾਲ ਕਵੀ ਦੀ ਆਤਮਾ ਦਾ ਸੇਕ ਮੱਠਾ ਨਹੀਂ ਪਿਆ। ਉਹ ਆਪਣੀ ਉੱਚ-ਉਡਾਰੀ ਵਾਲੀ ਸ਼ੈਲੀ ਵਿਚ ਬੇਰੋਕ ਤੇ ਨਿਧੜਕ ਹੋ ਲਿਖਦੇ ਰਹੇ। ਜੇ ਉਨ੍ਹਾਂ ਦੀ ਰਚਨਾ ਦਾ ਵਿਰੋਧ ਕਰਨ ਵਾਲੇ ਲੋਕ ਸਨ, ਤਾਂ ਉਹ ਵੀ ਲੋਕ ਸਨ ਜਿਹੜੇ ਉਨ੍ਹਾਂ ਦੀ ਕਾਵਿ ਰਚਨਾ ਦੀ ਮੌਲਿਕਤਾ ਦੀ ਭਰਪੂਰ ਪ੍ਰਸੰਸਾ ਵੀ ਕਰਦੇ ਸਨ। ਇਨ੍ਹਾਂ ਪ੍ਰਸੰਸਾ ਕਰਨ ਵਾਲਿਆਂ ਵਿਚੋਂ ਇਕ ਸਨ ਨਵਾਬ ਹਸਾਮਉੱਦੌਲਾ ਬੜੇ ਸਾਊ ਨਵਾਬ ਤੇ ਕਵੀ। ਇਕ ਵਾਰ ਉਹ ਲਖਨਊ ਗਏ ਤਾਂ ਗ਼ਾਲਿਬ ਦੀਆਂ ਗ਼ਜ਼ਲਾਂ ਨਾਲ

ਲੈ ਗਏ ਤਾਂ ਕਿ 'ਮੀਰ' ਨੂੰ ਵਿਖਾ ਸਕਣ। ਮੀਰ ਏਨੇ ਬੁੱਢੇ ਹੋ ਚੁਕੇ ਸਨ ਕਿ ਘਰੋਂ ਬਾਹਰ ਘਟ ਹੀ ਨਿਕਲਦੇ ਸਨ। ਜਦੋਂ ਐਡੇ ਵਡੇ ਕਵੀ ਨੇ ਗ਼ਾਲਿਬ ਦੀਆਂ ਗ਼ਜ਼ਲਾਂ ਵੇਖੀਆਂ ਤਾਂ ਇਕ ਦੋ ਹਰਫ਼ੀ ਗੱਲ ਕਹੀ, ਜੋ ਇਸ ਜਵਾਨ ਛੋਕਰੇ ਨੂੰ ਕੋਈ ਚੰਗਾ ਉਸਤਾਦ ਮਿਲ ਗਿਆ ਤਾਂ ਇਕ ਬਹੁਤ ਵਡਾ ਸ਼ਾਇਰ ਬਣੇਗਾ, ਨਹੀਂ ਤੇ ਮੁਹਮਲ (ਬੇ ਸਿਰ ਪੈਰ ਦਾ) ਬਕੇਗਾ।"

ਪਰ ਇਹ 'ਚੰਗਾ ਉਸਤਾਦ' ਗ਼ਾਲਿਬ ਦੀ ਆਪਣੀ ਸੂਝ ਤੋਂ ਇਲਾਵਾ ਹੋਰ ਕੋਈ ਨਹੀਂ ਸੀ। ਜਦੋਂ ਵੀ ਉਹ ਕੁਰਾਹੇ ਪੈਣ ਲਗਦਾ, ਕੁਝ ਹਿੱਤੂ ਮਿਤਰ ਉਸ ਨੂੰ ਠੀਕ ਰਾਹ ਤੇ ਪਾ ਦੇਂਦੇ ਸਨ। ਉਹ ਬਹੁਤ ਲਿਖਣ ਵਾਲਾ ਲਿਖਾਰੀ ਸੀ ਤੇ ਸਿਧ ਹੁੰਦਾ ਹੈ ਕਿ ਮੀਰ ਨੇ ਇਹ ਗੱਲ ਬੜੀ ਪਹਿਲਾਂ ਆਖੀ ਹੋਵੇਗੀ ਜੋ ਸੱਚ ਹੋਈ। ਸਾਨੂੰ ਭੁਲਣਾ ਨਹੀਂ ਚਾਹੀਦਾ ਕਿ ਮੀਰ ੨੦ ਸਤੰਬਰ ੧੮੧੦ ਨੂੰ ਰੱਬ ਨੂੰ ਪਿਆਰੇ ਹੋ ਗਏ ਜਦੋਂ ਗ਼ਾਲਿਬ ਹਾਲੇ ਪੂਰੇ ੧੩ ਸਾਲਾਂ ਦਾ ਵੀ ਨਹੀਂ ਸੀ ਹੋਇਆ। ਤੇ ਲਗਦਾ ਹੈ ਗ਼ਾਲਿਬ ਨੇ ਦਸਾਂ ਯਾਰਾਂ ਸਾਲਾਂ ਦੀ ਉਮਰ ਵਿਚ ਹੀ ਸ਼ਿਅਰ ਕਹਿਣੇ ਸ਼ੁਰੂ ਕਰ ਦਿਤੇ ਹੋਣਗੇ। ਤਦੇ ਹੀ ਤੇ ਉਨ੍ਹਾਂ ਦੀਆਂ ਗ਼ਜ਼ਲਾਂ ਮੀਰ ਨੂੰ ਵਿਖਾਈਆਂ ਗਈਆਂ ਤੇ ਉਨ੍ਹਾਂ ਦੀ ਸ਼ਾਇਰੀ ਦੀ ਉਮਰ ਹਾਲੇ ਦੋ ਤਿੰਨਾਂ ਵਰ੍ਹਿਆਂ ਦੀ ਹੀ ਹੋਵੇਗੀ। ਉਰਦੂ ਸਾਹਿੱਤ ਵਿਚ ਮੀਰ ਦਾ ਦਰਜਾ, ਬਹੁਤ ਉੱਚਾ ਹੈ ਤੇ ਖ਼ਾਸ ਕਰ ਕੇ ਉਰਦੂ ਕਵਿਤਾ ਵਿਚ ਤਾਂ ਉਸ ਦਾ ਕੋਈ ਸਾਨੀ ਨਹੀਂ। ਇਹ ਮੰਨੀ ਹੋਈ ਗੱਲ ਹੈ ਕਿ ਗ਼ਜ਼ਲ ਦੇ ਮੈਦਾਨ ਵਿਚ ਤਾਂ ਉਹ ਇਕ ਸੰਸਥਾ ਦਾ ਦਰਜਾ ਰਖਦੇ ਹਨ ਤੇ ਉਨ੍ਹਾਂ ਤੋਂ ਪਿਛੋਂ ਆਏ ਸਾਰੇ ਕਵੀਆਂ ਨੇ ਉਨ੍ਹਾਂ ਨੂੰ 'ਮਹਾਨ' ਕਰ ਕੇ ਮੰਨਿਆ ਹੈ। ਸਭ ਤੋਂ ਵਡੀ ਗੱਲ ਤਾਂ ਇਹੋ ਹੈ ਕਿ ਕਿਸੇ ਨੇ ਗ਼ਾਲਿਬ ਦੀਆਂ ਗ਼ਜ਼ਲਾਂ ਮੀਰ ਹੁਰਾਂ ਨੂੰ ਵਿਖਾਣ ਦੀ ਜੁਰਅੱਤ ਕੀਤੀ ਕਿਉਂਕਿ ਉਹ ਤੇ ਆਪਣੇ ਸਮਕਾਲੀਆਂ ਲਈ ਅਪਾਰ ਘਿਰਨਾ ਰਖਦੇ ਸਨ। ਇਹ ਕੋਈ ਲੁਕੀ ਛੁਪੀ ਗੱਲ ਨਹੀਂ। ਉਹੀਓ ਅਜਿਹੇ ਇਕ ਕਵੀ ਸਨ ਜਿਨ੍ਹਾਂ ਕਦੀ ਦੂਜੇ ਦਰਜੇ ਦੇ ਕਵੀਆਂ ਵਲ ਧਿਆਨ ਵੀ ਨਹੀਂ ਸੀ ਦਿਤਾ। ਨਵਾਬ ਹਸਾਮਉੱਦੌਲਾ ਆਪ ਮੀਰ ਦੇ ਸ਼ਾਗਿਰਦ ਸਨ, ਉਨ੍ਹਾਂ ਤੋਂ ਵਧ ਮੀਰ ਦੇ ਸੁਭਾ ਨੂੰ ਹੋਰ ਕੌਣ ਜਾਣ ਸਕਦਾ ਸੀ। ਉਨ੍ਹਾਂ ਦਾ ਮੀਰ ਕੋਲ ਗ਼ਾਲਿਬ ਦੀਆਂ ਗ਼ਜ਼ਲਾਂ ਲੈ ਜਾਣ ਦਾ ਮਤਲਬ ਇਹ ਸੀ ਕਿ ਕੇਵਲ ਹਸਾਮਉੱਦੌਲਾ ਹੀ ਗ਼ਾਲਿਬ ਦੇ ਪਰਸੰਸਕ ਨਹੀਂ ਸਨ, ਸਗੋਂ ਉਨ੍ਹਾਂ ਨੂੰ ਮੀਰ ਤੋਂ ਵੀ ਗ਼ਾਲਿਬ ਦੇ

ਜੌਹਰ (ਯੋਗਤਾ) ਦੀ ਦਾਦ ਮਿਲਣ ਬਾਰੇ ਯਕੀਨ ਹੋਵੇਗਾ । ਤੇ ਮੀਰ ਦੀ ਆਲੋਚਨਾ ਵੀ ਉਸ ਦੇ ਆਪਣੇ ਅੰਦਾਜ਼ ਦੀ ਦਾਦ ਹੈ । ਮੀਰ ਦਾ ਗ਼ਾਲਿਬ ਬਾਰੇ ਠੀਕ ਅਨੁਮਾਨ ਇਸ ਗੱਲ ਦਾ ਸੂਚਕ ਹੈ ਕਿ ਮੀਰ ਕਿੱਡਾ ਵੱਡਾ ਆਲੋਚਕ ਤੇ ਪਾਰਖੂ ਸੀ ।

ਉਰਦੂ ਵਿਚ ਉਸਤਾਦ ਸ਼ਾਗਿਰਦ ਦੀ ਪਰੰਪਰਾ ਈਰਾਨ 'ਚੋਂ ਆਈ ਹੈ । ਜਦੋਂ ਵੀ ਕੋਈ ਨੌਜਵਾਨ ਲਿਖਣਾ ਅਰੰਭ ਕਰਦਾ, ਉਹ ਕਿਸੇ ਤਜਰਬੇਕਾਰ ਕਵੀ ਕੋਲ ਸਲਾਹ ਲੈਣ ਆਉਂਦਾ । ਜੋ ਕੁਝ ਲਿਖਦਾ, ਉਹ ਆਪਣੇ ਤੋਂ ਪੁਰਾਣੇ ਕਵੀ ਨੂੰ ਵਿਖਾਉਂਦਾ, ਉਹ ਕਵੀ ਉਸ ਦੇ ਕਲਾਮ ਦੀ ਇਸਲਾਹ ਹੀ ਨਹੀਂ ਸੀ ਕਰਦਾ ਸਗੋਂ ਉਸ ਨੂੰ ਭਾਸ਼ਾ ਦੀਆਂ ਬਾਰੀਕੀਆਂ ਤੇ ਕਵਿਤਾ ਦੀ ਤਕਨੀਕ ਵੀ ਦਸਦਾ । ਇਹ ਪਰੰਪਰਾ ਏਨੀ ਪਰਚੱਲਤ ਸੀ ਕਿ ਕਿਸੇ ਨਵੇਂ ਕਵੀ ਦਾ ਇਸ ਤੋਂ ਪੱਲਾ ਬਚਾਣਾ ਅਸੰਭਵ ਸੀ । ਆਮ ਤੌਰ ਤੇ ਇਹ ਹੁੰਦਾ ਕਿ ਸ਼ਾਗਿਰਦ ਆਪਣੇ ਉਸਤਾਦ ਨੂੰ ਜੀਵਨ ਭਰ ਆਪਣੀਆਂ ਲਿਖਤਾਂ ਵਿਖਾਉਂਦਾ ਰਹਿੰਦਾ । ਪਰ ਗ਼ਾਲਿਬ ਦਾ ਏਸ ਤਰ੍ਹਾਂ ਦਾ ਕੋਈ ਉਸਤਾਦ ਨਹੀਂ ਸੀ । ਸਾਨੂੰ ਨਹੀਂ ਪਤਾ ਕਿ ਉਨ੍ਹਾਂ ਸ਼ੁਰੂ ਸ਼ੁਰੂ ਵਿਚ ਕਿਸੇ ਤੋਂ ਕੋਈ ਇਸਲਾਹ ਲਈ ਜਾਂ ਨਹੀਂ । ਪਰ ਇਸ ਗੱਲ ਦਾ ਤਾਂ ਸਾਨੂੰ ਪਤਾ ਹੈ ਕਿ ਗ਼ਾਲਿਬ ਨੇ ਬਾਅਦ ਵਿਚ ਦਾਅਵਾ ਕੀਤਾ ਕਿ ਕਾਵਿ ਕਲਾ ਰੱਬੀ ਦਾਤ ਹੈ । ਇਸ ਲਈ ਮੀਰ ਦੀ ਭਵਿਸ਼ ਬਾਣੀ ਕੁਝ ਕੁਝ ਠੀਕ ਹੀ ਹੈ । ਤੇ ਸਿੱਧ ਹੁੰਦਾ ਹੈ ਗ਼ਾਲਿਬ ਦਾ ਕੋਈ ਉਸਤਾਦ ਨਹੀਂ ਸੀ, ਉਹ ਅਗਵਾਈ ਕੇਵਲ ਆਪਣੀ ਸੂਝ ਤੋਂ ਲੈਂਦੇ ਰਹੇ ਤਾਂ ਵੀ ਇਕ ਮਹਾਨ ਕਵੀ ਦੀ ਪਦਵੀ ਪ੍ਰਾਪਤ ਕੀਤੀ ।

ਇੰਜ ਲਗਦਾ ਹੈ ਕਿ ਦਿੱਲੀ ਪਹੁੰਚਦਿਆਂ ਸਾਰ ਉਹ ਆਪਣੇ ਸਹੁਰੇ ਘਰ ਰਹੇ । ਉਨ੍ਹਾਂ ਦਾ ਇਕ ਫ਼ਾਰਸੀ ਦਾ ਖ਼ਤ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਕੁਝ ਚਿਰ ਬਾਅਦ ਆਪਣਾ ਮਕਾਨ ਵੀ ਖ਼ਰੀਦਿਆ ਤੇ ਉਸ ਵਿਚ ਰਹਿਣ ਲਗੇ । ਇਸ ਬਾਰੇ ਕੁਝ ਠੀਕ ਨਹੀਂ ਕਿਹਾ ਜਾ ਸਕਦਾ ਕਿ ਉਹ ਕਿੰਨਾ ਚਿਰ ਆਪਣੇ ਸਹੁਰੇ ਇਲਾਹੀ ਬਖ਼ਸ਼ ਖ਼ਾਂ ਨਾਲ ਰਹੇ । ਉਥੇ ਰਹਿਣਾ ਉਨ੍ਹਾਂ ਲਈ ਬਹੁਤਾ ਲਾਹੇਵੰਦਾ ਜਾਪਦਾ ਹੈ ।

ਉਹਨੀਂ ਦਿਨੀਂ ਰਈਸਾਂ ਤੇ ਵਿਦਵਾਨਾਂ ਦੇ ਘਰ ਅਜ ਕਲ੍ਹ ਦੇ ਯੂਰਪੀ ਅਮੀਰ ਲੋਕਾਂ ਦੇ ਦੀਵਾਨ ਖ਼ਾਨਿਆਂ ਵਾਂਗ ਸਨ । ਜਿਥੇ ਵਿਦਵਾਨਾਂ, ਕਵੀਆਂ

ਤੇ ਕਲਾਕਾਰਾਂ ਦੀਆਂ ਮਹਿਫ਼ਲਾਂ ਲਗਦੀਆਂ। ਮੇਜ਼ਬਾਨ ਉਨ੍ਹਾਂ ਦੀ ਸਰਪਰਸਤੀ ਦੇ ਨਾਲ ਨਾਲ ਉਨ੍ਹਾਂ ਦੇ ਹੱਕਾਂ ਦੀ ਰਖਿਆ ਪਹਿਲਾਂ ਹੀ ਕੀਤੀ ਜਾਂਦੀ। ਗ਼ਾਲਿਬ ਦਾ ਜਵਾਨੀ ਵਿਚ ਦਿੱਲੀ ਰਹਿਣਾ, ਤੇ ਫੇਰ ਸ਼ਹਿਰ ਦੇ ਏਡੇ ਮੰਨੇ ਪਰਮੰਨੇ ਘਰਾਣੇ ਨਾਲ ਸਬੰਧ ਹੋਣ ਕਰਕੇ ਗ਼ਾਲਿਬ ਦਿੱਲੀ ਦੀ ਉਪਰਲੀ ਚੋਣਵੀਂ ਸ਼੍ਰੇਣੀ ਨਾਲ ਮੇਲ ਜੋਲ ਦਾ ਕਾਰਨ ਬਣਿਆ। ਵਿਦਵਾਨਾਂ, ਕਵੀਆਂ, ਨੀਤੀਵਾਨਾਂ, ਦਾਰਸਨਿਕ, ਸੰਤਾਂ ਤੇ ਰਾਜਨੀਤਕ ਲੋਕਾਂ ਨਾਲ ਸਥਾਪਤ ਕੀਤੇ ਸਬੰਧਾਂ ਦਾ ਫ਼ਾਇਦਾ ਉਦੋਂ ਹੋਇਆ ਜਦ ਉਨ੍ਹਾਂ ਆਖ਼ਰੀ ਉਮਰੇ ਕਟੀ ਉਤ੍ਰਾਅ ਚੜ੍ਹਾ ਵੇਖੇ। ਇਨ੍ਹਾਂ ਲੋਕਾਂ ਨੇ ਆਪ ਦਾ ਸ਼ਾਥ ਦਿਤਾ।

### ਪੈਨਸ਼ਨ ਦਾ ਝਗੜਾ

ਹੁਣ ਗ਼ਾਲਿਬ ਜਵਾਨ ਹੋ ਗਏ ਤੇ ਇਕ ਪਰਵਾਰ ਦਾ ਭਾਰ ਉਨ੍ਹਾਂ ਨੂੰ ਚੁਕਣਾ ਪਿਆ। ਜਿੰਨਾਂ ਚਿਰ ਤੇ ਉਹ ਆਗਰੇ ਰਹੇ, ਮਾਂ ਉਨ੍ਹਾਂ ਦੀ ਦੇਖ ਭਾਲ ਕਰਦੀ ਰਹੀ। ਹੋ ਸਕਦਾ ਹੈ ਕਿ ਉਹ ਇਨ੍ਹਾਂ ਦੇ ਦਿੱਲੀ ਆਉਣ ਪਿਛੋਂ ਵੀ ਕਰਦੀ ਰਹੀ ਹੋਵੇ। ਨਵਾਬ ਅਹਿਮਦ ਬਖ਼ਸ਼ ਖ਼ਾਂ ਵੀ ਜਦੋਂ ਲੋੜ ਪੈਂਦੀ ਉਨ੍ਹਾਂ ਦੀ ਮਦਦ ਲਈ ਬਹੁੜਦੇ ਰਹੇ, ਪਰ ਇਹ ਸਭ ਕੁਝ ਬੜਾ ਗ਼ੈਰ ਯਕੀਨੀ, ਤੇ ਫੁਟਕਲ ਰੂਪ ਵਿਚ ਸੀ। ਉਨ੍ਹਾਂ ਦੀ ਸਥਾਈ ਆਮਦਨੀ ਤਾਂ ਸਿਰਫ਼ ੭੫੦ ਰੁਪਏ ਸਾਲਾਨਾ ਸੀ ਜੋ ਕਿ ੫,੦੦੦ ਰੁਪਏ ਦੀ ਸਾਲਾਨਾ ਪੈਨਸ਼ਨ ਦਾ ਇਕ ਹਿੱਸਾ ਸੀ ਜਿਹੜੀ ਅੰਗਰੇਜ਼ਾਂ ਨੇ ਉਨ੍ਹਾਂ ਦੇ ਚਾਚੇ ਨਸਰਉੱਲਾ ਬੇਗ਼ ਖ਼ਾਂ ਦੇ ਮਰਨ ਪਿਛੋਂ ਉਨ੍ਹਾਂ ਦੇ ਪਰਵਾਰ ਨੂੰ ਲਾਈ ਸੀ। ਪਰ ਹਾਲਾਤ ਨੇ ਬੁਰਾ ਮੋੜ ਲੈਂਦਿਆਂ ਕੋਈ ਬਹੁਤੀ ਦੇਰ ਨਹੀਂ ਲਾਈ।

ਨਵਾਬ ਅਹਿਮਦ ਖ਼ਾਂ ਦੇ ਤਿੰਨ ਪੁੱਤਰ ਸਨ। ਸਾਰਿਆਂ ਤੋਂ ਵੱਡਾ ਸ਼ਮਸੁਦੀਨ ਅਹਿਮਦ ਖ਼ਾਂ ਸੀ ਜਿਹੜਾ ਛੇਤੀ ਹੀ ਆਪਣੇ ਖ਼ਾਨਦਾਨ ਨਾਲ ਲੜ ਪਿਆ। ਇਸ ਗਭਰੂ ਦਾ ਵਤੀਰਾ ਬਾਕੀ ਸਾਰੇ ਪਰਵਾਰ ਨਾਲ ਬੜਾ ਜ਼ਹਿਰੀਲਾ ਤੇ ਘਿਰਨਾ ਭਰਿਆ ਸੀ। ਕਿਉਂਕਿ ਉਹ ਅਹਿਮਦ ਬਖ਼ਸ਼ ਖ਼ਾਂ ਦਾ ਸਿੱਧਾ ਵਾਰਿਸ ਸੀ,ਿਇਸ ਲਈ ਨਵਾਬ ਨੂੰ ਡਰ ਸੀ ਕਿ ਮੇਰੀ ਮੌਤ ਪਿਛੋਂ ਦੋਵੇਂ ਮੇਰੇ ਨਿੱਕੇ ਪੁੱਤਰ ਆਪਣੇ ਵਡੇ ਭਰਾ ਦੇ ਭੈੜੇ ਸਲੂਕ ਦਾ ਸ਼ਿਕਾਰ ਹੋਣਗੇ। ਇਸ ਸੰਭਾਵਨਾ ਦੀ

ਕ ਲਈ ਤੇ ਅੰਗਰੇਜ਼ ਸਰਕਾਰ ਤੇ ਆਪਣੇ ਘਰਾਣੇ ਵਿਚ ਹੋਇਆ ਹਵਾਇਆ ਫ਼ੈਸਲਾ ਪੇਸ਼ ਕਰਨ ਲਈ, ਉਨ੍ਹਾਂ ਨੇ ੧੮੨੬ ਵਿਚ ਗੱਦੀ ਛਡ ਦਿਤੀ ਤੇ ਸ਼ਮਸੁਦੀਨ ਅਹਿਮਦ ਖ਼ਾਂ ਨੂੰ ਇਸ਼ ਸ਼ਰਤ ਉਤੇ ਫ਼ਿਰੋਜ਼ਪੁਰ ਝਿਰਕਾਂ ਤੇ ਲੁਹਾਰੂ ਦਾ ਹਾਕਮ ਬਣਾ ਦਿਤਾ ਕਿ ਇਨ੍ਹਾਂ ਰਿਆਸਤਾਂ ਦੀ ਜਿੰਨੀ ਆਮਦਨ ਹੋਵੇਗੀ ਉਹ ਸਭ ਉਹਦੇ ਦੋਵਾਂ ਛੋਟੇ ਭਰਾਵਾਂ ਨੂੰ ਦਿਤੀ ਜਾਵੇਗੀ । ਇਸ ਪ੍ਰਬੰਧ ਦਾ ਗ਼ਾਲਿਬ ਉਤੇ ਬੜਾ ਅਸਰ ਪਿਆ। ੧੮੦੬ ਦੇ ਸਮਝੌਤੇ ਅਨੁਸਾਰ ੫੦੦੦ ਰੁਪਏ ਦੀ ਸਾਲਾਨਾ ਪੈਨਸ਼ਨ, ਜੋ ਉਸ ਨੂੰ ਤੇ ਉਹਦੇ ਖ਼ਾਨਦਾਨ ਨੂੰ ਮਿਲਦੀ ਸੀ, ਉਹ ਫ਼ਿਰੋਜ਼ਪੁਰ ਝਿਰਕਾ ਤੇ ਲੁਹਾਰੂ ਦੀਆਂ ਰਿਆਸਤਾਂ ਦੀ ਆਮਦਨ ਵਿਚੋਂ ਦਿਤੀ ਜਾਂਦੀ ਸੀ। ਪਰ ਹੁਣ ਸ਼ਮਸੁਦੀਨ ਅਹਿਮਦ ਖ਼ਾਂ ਪੈਨਸ਼ਨ ਦਾਤਾ ਬਣ ਗਿਆ। ਉਹ ਆਪਣੇ ਦੋਵਾਂ ਛੋਟੇ ਭਰਾਵਾਂ ਨਾਲ ਈਰਖਾ ਰਖਦਾ ਸੀ, ਤੇ ਗ਼ਾਲਿਬ ਉਨ੍ਹਾਂ ਦੋਹਾਂ ਦੇ ਮਿੱਤਰ ਤੇ ਭਲਾ ਚਿਤਵਣ ਵਾਲੇ ਸਨ, ਉਹ ਗ਼ਾਲਿਬ ਦਾ ਦੁਸ਼ਮਨ ਬਣ ਗਿਆ, ਤੇ ਉਨ੍ਹਾਂ ਦੀ ਪੈਨਸ਼ਨ ਦੇ ਰਾਹ ਵਿਚ ਹਰ ਕਿਸਮ ਦੇ ਰੋੜੇ ਅਟਕਾਉਣੇ ਸ਼ੁਰੂ ਕਰ ਦਿਤੇ ਤੇ ਆਖ਼ਰਕਾਰ ਪੈਨਸ਼ਨ ਬਿਲਕੁਲ ਦੇਣੀ ਬੰਦ ਕਰ ਦਿਤੀ।

**ਇਕ ਇਸ਼ਕ :**

ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਦੋਂ ਕਿ ਸਾਨੂੰ ਗ਼ਾਲਿਬ ਦੇ ਇਕ ਅਜਿਹੇ ਜਜ਼ਬਾਤੀ ਰਿਸ਼ਤੇ ਦਾ ਪਤਾ ਚਲਦਾ ਹੈ, ਜਿਸ ਦਾ ਉਸ ਦੇ ਮਨ ਉਤੇ ਅਮਿੱਟ ਪ੍ਰਭਾਵ ਪਿਆ। ਉਹ ਜਵਾਨ ਜਹਾਨ ਸਨ, ਉਮਰ ਵੀ ੨੫ ਸਾਲਾਂ ਤੋਂ ਵਧ ਨਹੀਂ ਸੀ, ਅੱਛੀ ਸਿਹਤ ਸੀ, ਖ਼ੂਬਸੂਰਤ ਸਨ, ਤੇ ਹੱਥ ਵੀ ਖੁਲ੍ਹਾ ਸੀ। ਜਿਸ ਸਮਾਜ ਵਿਚ ਉਹ ਵਿਚਰ ਰਹੇ ਸਨ ਉਹ ਕਿਸੇ ਬੰਦੇ ਦੇ ਕਿਸੇ ਨੂੰ (ਦਾਸ਼ਤਾ) ਰਖੇਲ ਜਾਂ ਮਾਸ਼ੂਕ ਬਣਾਉਣ ਨੂੰ ਬੁਰਾ ਨਹੀਂ ਸੀ ਸਮਝਦਾ, ਸਗੋਂ ਮਹਿਬੂਬਾ ਜਾਂ ਰਖੇਲ ਦੀ ਪਾਲਣਾ ਉਹਨੀਂ ਦਿਨੀਂ ਵੱਡਪਣ ਦਾ ਚਿੰਨ੍ਹ ਸਮਝਿਆ ਜਾਂਦਾ ਸੀ। ਇਤਿਹਾਸ ਸਾਖੀ ਹੈ ਕਿ ਵਿਦਵਾਨ ਨੀਤੀਵਾਨ, ਦਾਰਸ਼ਨਿਕ ਤੇ ਦਰਬਾਰੀ ਹਰ ਵਰਗ ਦੇ ਵਿਅਕਤੀਆਂ ਦੇ ਘਰਾਂ ਵਿਚ ਨੱਚਣ ਵਾਲੀਆਂ ਤੇ ਰਖੇਲਾਂ ਦੇ ਪੱਕੇ ਤਅੱਲਕ ਚਲਦੇ ਸਨ। ਇਕ ਢਹਿੰਦੇ ਸਮਾਜ ਵਿਚ, ਆਮ ਤੌਰ ਤੇ ਲੋਕਾਂ ਦਾ ਆਚਰਣ ਤੇ ਇਖ਼ਲਾਕੀ ਪੱਧਰ ਨੀਵਾਂ ਹੋ ਜਾਂਦਾ ਹੈ ਤੇ

ਇਸ ਦੇ ਨਤੀਜੇ ਵਿਚ ਇਹ ਆਪਣੇ ਲੋਕਾਂ ਨੂੰ ਬਹੁਤ ਖੁਲ੍ਹ ਦੇ ਦੇਂਦਾ ਹੈ। ਅਠਾਰ੍ਹਵੀਂ ਸਦੀ ਦੇ ਮੁੱਢ ਤੋਂ ਹੀ ਕੇਂਦਰੀ ਸਰਕਾਰ ਦੀ ਦਿੱਲੀ ਵਿਚ ਰਾਜਨੀਤਕ ਤਾਕਤ ਘਟ ਰਹੀ ਸੀ। ਜੋ ਅਸਰ ਤੇ ਮਾਣ ਮੁਗ਼ਲ ਬਾਦਸ਼ਾਹਾਂ ਦਾ ਸੀ, ਉਹ ਸਾਰੇ ਦਾ ਸਾਰਾ ਉਨ੍ਹਾਂ ਦੀ ਆਪਣੀ ਵਜ੍ਹਾ ਨਾਲ ਨਹੀਂ, ਸਗੋਂ ਉਨ੍ਹਾਂ ਦੇ ਵੱਡ-ਵਡੇਰੇ ਬਾਦਸ਼ਾਹਾਂ ਦੀ ਵਜ੍ਹਾ ਨਾਲ ਸੀ। ਔਰੰਗਜ਼ੇਬ ਦੇ ਰਾਜ ਤੀਕ ਜਿੰਨੇ ਵੀ ਮੁਗਲ ਬਾਦਸ਼ਾਹ ਤਖ਼ਤ ਤੇ ਬੈਠੇ, ਸਭ ਦੇ ਸਭ ਬਹੁਤ ਉੱਚ ਕੋਟੀ ਦੇ ਪ੍ਰਬੰਧਕ ਸਨ। ਉਹ ਸੂਝਵਾਨ ਹੋਣ ਦੇ ਇਲਾਵਾ ਕਰਮ ਵਿਚ ਵੀ ਯਕੀਨ ਰਖਦੇ ਸਨ। ਉਨ੍ਹਾਂ ਵਿਚੋਂ ਕੋਈ ਵੀ ਭੀੜ ਪੈਣ ਤੇ ਪੂਰਾ ਉਤਰ ਸਕਦਾ ਸੀ। ਇਹੋ ਕਾਰਨ ਸੀ ਕਿ ਬਾਦਸ਼ਾਹਤ ਨਾ ਕੇਵਲ ਫੈਲੀ, ਸਗੋਂ ਉਹ ਸੁਚੱਜੇ ਢੰਗ ਨਾਲ ਜੁੜੀ ਹੋਈ ਤੇ ਇਕੱਠੀ ਹੋਣ ਕਰ ਕੇ, ਸ਼ਕਤੀਸ਼ਾਲੀ ਤੇ ਅਮੀਰ ਬਣ ਗਈ। ਖ਼ਜ਼ਾਨੇ ਭਰੇ ਰਹੇ, ਫ਼ੌਜ ਚੰਗੀ ਤਰਬੀਅਤ ਯਾਫ਼ਤਾ, ਤੇ ਸੰਤੁਸ਼ਟ ਸੀ। ਔਰੰਗਜ਼ੇਬ ਦੀ ਮੌਤ ਪਿਛੋਂ, ਇਸ ਵਿਸ਼ਾਲ ਬਾਦਸ਼ਾਹਤ ਦੇ ਕਈ ਹਿੱਸਿਆਂ ਨੇ ਕੇਂਦਰੀ ਸਰਕਾਰ ਦਾ ਜੂਆ ਲਾਹ ਸੁੱਟਿਆ ; ਦਰਬਾਰੀ ਇਕ ਦੂਜੇ ਵਿਰੁਧ ਸ਼ਾਜ਼ਸਾਂ ਵਿਚ ਰੁੱਝ ਗਏ, ਤੇ ਬਾਦਸ਼ਾਹ ਤੋਂ ਪਦਵੀ ਤੇ ਸ਼ਕਤੀ ਲੈਣ ਲਈ ਹਰ ਹੀਲਾ ਕਰਨ ਲੱਗੇ। ਇਨ੍ਹਾਂ ਲੜਦੇ ਝਗੜਦੇ ਲੋਕਾਂ ਦੀਆਂ ਜਮਾਤਾਂ ਕਾਰਨ, ਇਕ ਬੇਯਕੀਨੀ ਦੀ ਅਵਸਥਾ ਚਾਰੇ ਪਾਸੇ ਨਜ਼ਰ ਆਉਂਦੀ ਸੀ। ਸਾਰਿਆਂ ਕੋਲ ਬੜੀ ਵਿਹਲ ਸੀ ਤੇ ਕਿਸੇ ਨੂੰ ਪਤਾ ਨਹੀਂ ਸੀ ਲੱਗਦਾ ਕਿ ਕਿਵੇਂ ਚੰਗੀ ਤਰ੍ਹਾਂ ਉਹਨੂੰ ਬਿਤਾਵੇ। ਸਿਆਸਤਦਾਨਾਂ ਦੇ ਹੱਥ ਉਚੇ ਸਨ, ਅਤੇ ਬਾਵਜੂਦ ਉਚੇ ਨਾਅਰੇ ਮਾਰਨ ਦੇ, ਧਰਮ ਤੇ ਇਖ਼ਲਾਕ ਦਾ ਬੁਰਾ ਹਾਲ ਸੀ। ਇਨ੍ਹਾਂ ਹਾਲਤਾਂ ਵਿਚ ਹਰ ਕੋਟੀ ਆਪਣੇ ਦੁਖ, ਸ਼ਰਾਬ, ਜੂਏ ਤੇ ਨਾਚੀਆਂ ਵਿਚ ਭੁਲਾ ਦੇਣਾ ਚਾਹੁੰਦਾ ਸੀ।

ਸਾਨੂੰ ਨਹੀਂ ਪਤਾ ਕਿ ਉਹ ਕੁੜੀ ਕਿਸ ਵਰਗ ਦੀ ਸੀ, ਜਿਸ ਨਾਲ ਗ਼ਾਲਿਬ ਨੂੰ ਇਸ਼ਕ ਹੋ ਗਿਆ। ਇਕ ਖ਼ਤ ਵਿਚ, ਜਿਹੜਾ ਉਨ੍ਹਾਂ ਕਾਫ਼ੀ ਦੇਰ ਬਾਅਦ ਲਿਖਿਆ, ਇਸੇ ਇਸ਼ਕ ਦਾ ਜ਼ਿਕਰ ਲੱਗਦਾ ਹੈ। ਉਹ ਇਸ ਨੂੰ ਡੂਮਣੀ ਕਹਿੰਦੇ ਹਨ, ਜਿਸ ਦਾ ਮਤਲਬ ਇਕ ਨੱਚਣ ਗਾਉਣ ਵਾਲੀ ਕੁੜੀ ਹੈ। ਤੇ ਜੇ ਇਸ਼ਾਰਾ ਠੀਕ ਹੈ, ਤਾਂ ਇਹ ਗਲ ਵੀ ਗ਼ਲਤ ਨਹੀਂ ਹੋਵੇਗੀ, ਕਿ ਜਵਾਨੀ ਵਿਚ ਹੀ ਮਰ ਗਈ, ਕਿਉਂਕਿ ਉਨ੍ਹਾਂ ਦੀਆਂ ਪਹਿਲੀਆਂ

ਕਵਿਤਾਵਾਂ ਵਿਚ ਇਕ ਮਰਸੀਆ ਵੀ ਹੈ, ਜਿਹੜਾ ਉਸੇ ਦੀ ਮੌਤ ਦਾ ਸੋਗ ਮਨਾਉਣ ਲਈ ਰਚਿਆ ਗਿਆ ਸੀ। ਉਹ ਇੰਜ ਹੈ :

੧. ਦਰਦ ਸੇ ਮੇਰੇ ਹੈ ਤੁਝ ਕੋ ਬੇਕਰਾਰੀ ਹਾਏ ਹਾਏ।
ਕਿਆ ਹੂਈ ਜ਼ਾਲਿਮ ਤੇਰੀ ਗ਼ਫ਼ਲਤ ਸ਼ੁਆਰੀ ਹਾਏ ਹਾਏ।

੨. ਤੇਰੇ ਦਿਲ ਮੇ ਗਰ ਨਾ ਥਾ, ਆਸ਼ੋਬੇ ਗ਼ਮ ਕਾ ਹੌਸਲਾ,
ਤੂ ਨੇ ਫਿਰ ਕਿਉਂ ਕੀ ਥੀ, ਮੇਰੀ ਗ਼ਮ ਗੁਸਾਰੀ ਹਾਏ ਹਾਏ।

੩. ਕਿਉਂ ਮੇਰੀ ਗ਼ਮਖ਼ਾਰਗੀ ਕਾ, ਤੁਝ ਕੋ ਆਇਆ ਥਾ ਖ਼ਿਆਲ ?
ਦੁਸ਼ਮਨੀ ਅਪਨੀ ਥੀ, ਮੇਰੀ ਦੋਸਤਦਾਰੀ ਹਾਏ ਹਾਏ।

੪. ਉਮਰ ਭਰ ਕਾ ਤੂ ਨੇ ਪੈਮਾਨੇ ਵਫ਼ਾ ਬਾਂਧਾ ਤੋ ਥਾ
ਉਮਰ ਕੋ ਭੀ ਤੋ ਨਹੀਂ ਹੈ, ਪਾਏਦਾਰੀ ਹਾਏ ਹਾਏ।

੫. ਜ਼ਹਿਰ ਲਗਤੀ ਹੈ ਮੁਝ ਕੋ ਆਬੋ ਹਵਾਏ ਜ਼ਿੰਦਗੀ,
ਯਾਨੀ ਤੁਝ ਸੇ ਥੀ ਉਸੇ ਨਾਸਾਜ਼ਗਾਰੀ ਹਾਏ ਹਾਏ।

੬. ਗੁਲਫ਼ਸ਼ਾਨੀ ਹਾਏ ਨਾਜ਼ੇ ਜਲਵਾ ਕੋ ਕਿਆ ਹੋ ਗਿਆ ?
ਖ਼ਾਕ ਪਰ ਹੋਤੀ ਹੈ ਤੇਰੀ ਲਾਲਾਕਾਰੀ ਹਾਏ ਹਾਏ।

੭. ਸ਼ਰਮੇ ਰੁਸਵਾਈ ਸੇ ਜਾ ਛੁਪਣਾ ਨਿਕਾਬੇ ਖ਼ਾਕ ਮੇਂ,
ਖ਼ਤਮ ਹੈ ਉਲਫ਼ਤ ਕੀ ਤੁਝ ਪਰ ਪਰਦਾਦਾਰੀ ਹਾਏ ਹਾਏ।

੮. ਹਾਥ ਹੀ ਤੇਗ਼ ਆਜ਼ਮਾ ਕਾ ਕਾਮ ਸੇ ਜਾਤਾ ਰਹਾ,
ਦਿਲ ਪੇ ਇਕ ਲਗਣੇ ਨਾ ਪਾਇਆ ਜ਼ਖ਼ਮ ਕਾਰੀ ਹਾਏ ਹਾਏ।

੯. ਕਿਸ ਤਰ੍ਹਾਂ ਕਾਟੇ ਕੋਈ ਸ਼ਬਹਾਏ ਤਾਰੇ ਬਰਸ਼ਗਾਲ,
ਹੈ ਨਜ਼ਰ ਖੁ ਕਰਦਾਏ ਅਖ਼ਤਰ ਸ਼ੁਮਾਰੀ ਹਾਏ ਹਾਏ।

੧੦. ਗੋਸ਼ ਮੇਹਜੂਰੇ ਪਿਆਮੇ, ਚਸ਼ਮ ਮਹਿਰੂਮੇ ਜਮਾਲ,
ਏਕ ਦਿਲ ਤਿਸ ਪਰ ਯਿਹ ਨਾ ਉਮੀਦਵਾਰੀ ਹਾਏ ਹਾਏ।

੧੧. ਇਸ਼ਕ ਨੇ ਪਕੜਾ ਨਾ ਥਾ ਗ਼ਾਲਿਬ ਅਭੀ ਵਹਿਸ਼ਤ ਕਾ ਰੰਗ,
ਰਹਿ ਗਿਆ ਥਾ ਦਿਲ ਮੇਂ ਜੋ ਕੁਛ ਜ਼ੌਕੇ ਖ਼੍ਵਾਰੀ ਹਾਏ ਹਾਏ।

ਇੰਜ ਲੱਗਦਾ ਹੈ ਕਿ ਉਹ ਕਿਸੇ ਚੰਗੇ ਘਰਾਣੇ ਦੀ ਔਰਤ ਸੀ। ਜਿਸ

ਤਰ੍ਹਾਂ ਕਿ ਇਸ ਕਵਿਤਾ ਤੋਂ ਜ਼ਾਹਿਰ ਹੁੰਦਾ ਹੈ, ਉਸ ਨੇ ਸ਼ਾਇਦ ਆਤਮ-ਹੱਤਿਆ ਕਰ ਲਈ ਸੀ। ਕਿਉਂਕਿ ਗ਼ਾਲਿਬ ਤੇ ਉਸ ਦੇ ਪਿਆਰ ਦੀ ਗੱਲ ਉਸ ਦੇ ਘਰ ਦਿਆਂ ਦੀਆਂ ਨਜ਼ਰਾਂ ਵਿਚ, ਤੇ ਹੋਰਨਾਂ ਲੋਕਾਂ ਦੀਆਂ ਨਜ਼ਰਾਂ ਵਿਚ ਇਕ ਕਲੰਕ ਬਣ ਗਈ ਸੀ। ਜੇ ਉਹ ਕੋਈ ਬਾਜ਼ਾਰੀ ਔਰਤ ਹੁੰਦੀ, ਤਾਂ ਉਸ ਦੀ ਨਮੋਸ਼ੀ ਜਾਂ ਬਦਨਾਮੀ ਦਾ ਸਵਾਲ ਹੀ ਪੈਦਾ ਨਹੀਂ ਸੀ ਹੋਣਾ ਤੇ ਨਾ ਹੀ ਉਹਨੇ ਆਤਮ-ਹੱਤਿਆ ਕਰਨੀ ਸੀ। ਇਸ ਜਵਾਨੀ ਦੇ ਪਿਆਰ, ਨੇ ਉਨ੍ਹਾਂ ਦੇ ਮਨ ਉਤੇ ਬੜਾ ਡੂੰਘਾ ਅਸਰ ਛਡਿਆ। ਉਸ ਵਕਤ ਦੀਆਂ ਸਮਾਜਕ ਪ੍ਰਸਥਿਤੀਆਂ ਨੂੰ ਸਾਹਮਣੇ ਰਖੀਏ, ਤਾਂ ਸੰਭਵ ਹੈ, ਕਿ ਉਸ ਦੇ ਇਹੋ ਜਿਹੇ ਹੋਰ ਵੀ ਜਜ਼ਬਾਤੀ ਰਿਸ਼ਤੇ ਹੋਣਗੇ, ਪਰ ਕਿਸੇ ਹੋਰ ਠੋਸ ਗੱਲ ਦਾ ਪਤਾ ਨਹੀਂ ਲੱਗਦਾ।

ਇਸ ਤਰ੍ਹਾਂ ਦੇ ਸਮਾਜੀ ਮਾਹੌਲ ਵਿਚ ਗ਼ਾਲਿਬ ਆਪਣੇ ਆਲੇ ਦੁਆਲੇ ਦੇ ਹਾਲਾਤ ਤੇ ਅਸਰ ਤੋਂ ਬਿਲਕੁਲ ਹੀ ਪੱਲਾ ਨਹੀਂ ਸਨ ਛੁਡਾ ਸਕਦੇ। ਉਨ੍ਹਾਂ ਸ਼ਰਾਬ ਵੀ ਪੀਣੀ ਸ਼ੁਰੂ ਕਰ ਦਿਤੀ, ਜੂਆ ਵੀ ਖੇਡਿਆ ਤੇ ਇਕ ਰਖੇਲ ਵੀ ਰਖੀ। ਇਹ ਸਭ ਆਦਤਾਂ ਚੋਖੇ ਪੈਸੇ ਬਿਨਾਂ ਕਦ ਪੁੱਗ ਸਕਦੀਆਂ ਨੇ। ਪਰ ਦੌਲਤ ਉਹਦੇ ਕੋਲ ਸੀ ਨਹੀਂ। ਜਿੰਨਾ ਚਿਰ ਮਾਂ ਆਗਰੇ ਵਿਚ ਜੀਉਂਦੀ ਰਹੀ, ਉਹ ਜ਼ਰੂਰ ਉਸ ਦੀਆਂ ਲੋੜਾਂ ਲਈ ਪੈਸੇ ਭੇਜਦੀ ਰਹੀ ਹੋਵੇਗੀ। ਰਿਸ਼ਤੇਦਾਰੀ ਤੇ ਇਖ਼ਲਾਕੀ ਰਵਾਦਾਰੀ ਕਾਰਨ ਅਹਿਮਦ ਬਖ਼ਸ਼ ਖ਼ਾਂ ਵੀ ਕੁਝ ਨਾ ਕੁਝ ਉਨ੍ਹਾਂ ਦੀ ਮਦਦ ਕਰਦਾ ਹੀ ਰਹਿੰਦਾ ਹੋਵੇਗਾ। ਪਰ ਨਵਾਬ ਦੇ ਗੱਦੀ ਛੱਡਣ ਪਿਛੋਂ ਹਾਲਾਤ ਨੇ ਪਲਟਾ ਖਾਧਾ, ਤੇ ਗ਼ਾਲਿਬ ਦੀ ਮਾਇਕ ਹਾਲਤ ਦਿਨੋਂ ਦਿਨ ਨਿਘਰਦੀ ਚਲੀ ਗਈ ਅਤੇ ਉਹ ਕਰਜ਼ਾਈ ਹੋ ਗਏ। ਇਨ੍ਹਾਂ ਹਾਲਾਤ ਵਿਚ ਹਰ ਕੋਈ ਕੁਰਬਾਨੀ ਦੇ ਬੱਕਰੇ ਲੱਭਦਾ ਹੈ।

**ਪੈਨਸ਼ਨ ਦਾ ਕੇਸ :**

ਜਿਵੇਂ ਕਿ ਅਸੀਂ ਦਸ ਆਏ ਹਾਂ,ਪਹਿਲਾ ਹੁਕਮ ਜਿਹੜਾ ਕਿ ਲਾਰਡ ਲੇਕ ਨੇ ਗ਼ਾਲਿਬ ਦੇ ਚਾਚੇ ਨਸਰਉੱਲਾ ਬੇਗ ਖ਼ਾਂ ਦੀ ਮੌਤ ਪਿਛੋਂ ੧੮੦੬ ਵਿਚ ਜਾਰੀ ਕੀਤਾ ਉਹ ਸਵਰਗਵਾਸੀ ਦੇ ਖ਼ਾਨਦਾਨ ਲਈ ਦਸ ਹਜ਼ਾਰ ਰੁਪਏ ਸਾਲਾਨਾ ਦੀ ਅਦਾਇਗੀ ਦਾ ਹੁਕਮ ਸੀ। ਕੁਝ ਸਮੇਂ ਬਾਅਦ, ਨਵਾਬ ਅਹਿਮਦ ਬਖ਼ਸ਼ ਖ਼ਾਂ ਨੇ ਕਿਸੇ ਨਾ ਕਿਸੇ ਪੱਜ ਇਹ ਪੈਨਸ਼ਨ ਅੱਧੀ ਕਰ ਦਿਤੀ

ਤੇ ਕਿਸੇ ਖ਼ਵਾਜਾ ਹਾਜੀ ਦਾ ਨਾਂ ਵੀ ਪੈਨਸ਼ਨ ਦੇ ਅਧਿਕਾਰੀਆਂ ਵਿਚ ਸ਼ਾਮਲ ਕਰ ਦਿਤਾ। ਗ਼ਾਲਿਬ ਨੂੰ ਏਸ ਦੂਜੇ ਫ਼ਰਮਾਨ (ਹੁਕਮ) ਦਾ ਪਤਾ ਨਹੀਂ ਸੀ ਲੱਗਾ। ਉਸ ਦਾ ਹਾਲੇ ਵੀ ਖ਼ਿਆਲ ਸੀ ਇ ਪੈਨਸ਼ਨ ਦੀ ਰਕਮ ੧੦,੦੦੦ ਰੁਪਏ ਸਾਲਾਨਾ ਹੈ। ਹੁਣ ਜਦੋਂ ਉਨ੍ਹਾਂ ਦਾ ਹੱਥ ਤੰਗ ਹੋ ਗਿਆ, ਤਾਂ ਉਨ੍ਹਾਂ ਨੂੰ ਅਚਾਨਕ ਖ਼ਿਆਲ ਆਇਆ ਕਿ ਉਨ੍ਹਾਂ ਤੇ ਉਨ੍ਹਾਂ ਦੇ ਖ਼ਾਨਦਾਨ ਨਾਲ ਪਿਛਲੇ ਕਈ ਵਰ੍ਹਿਆਂ ਤੋਂ ਧੋਖਾ ਹੋ ਰਿਹਾ ਹੈ ਤੇ ਦਸ ਹਜ਼ਾਰ ਦੀ ਥਾਵੇਂ ਪੰਜ ਹਜ਼ਾਰ ਰੁਪਏ ਅਦਾ ਕੀਤੇ ਜਾ ਰਹੇ ਨੇ। ਇਸ ਤੋਂ ਵਧ ਗ਼ੁੱਸੇ ਦੀ ਇਹ ਗੱਲ ਸੀ ਕਿ ਇਕ ਬੇਗਾਨਾ ਆਦਮੀ ਜਿਸ ਦਾ ਨਸਰਉੱਲਾ ਬੇਗ ਖ਼ਾਂ ਦੇ ਖ਼ਾਨਦਾਨ ਨਾਲ ਕੋਈ ਰਿਸ਼ਤਾ ਨਹੀਂ ਸੀ, ਉਹ ਵੀ ਉਨ੍ਹਾਂ ਦੇ ਵਿਰਸੇ ਦਾ ਬਰਾਬਰ ਦਾ ਹੱਕਦਾਰ ਬਣਾ ਦਿਤਾ ਗਿਆ ਸੀ। ਇਹ ਤਾਂ ਬੜੀ ਇਤਰਾਜ਼ ਦੀ ਗੱਲ ਸੀ। ਜ਼ਖ਼ਮਾਂ ਤੇ ਲੂਣ ਛਿੜਕਣ ਵਾਲੀ ਗੱਲ ਇਹ ਸੀ ਕਿ ਇਸ ਸਾਰੀ ਰਕਮ ਦਾ ਵੱਡਾ ਹਿੱਸਾ ਉਹਦੇ ਨਾਂ ਲਾ ਦਿਤਾ ਗਿਆ ਸੀ। ਇਸ ਗ਼ਲਤੀ ਨੂੰ ਦੂਰ ਕਰਨ ਲਈ ਸਾਰਿਆਂ ਤੋਂ ਪਹਿਲਾਂ ਗ਼ਾਲਿਬ ਨੇ ਨਵਾਬ ਅਹਿਮਦਬਖ਼ਸ ਨੂੰ ਕਿਹਾ। ਉਹਨੂੰ ਵਿਸ਼ਵਾਸ ਦਿਵਾਇਆ ਕਿ ਨਿਆਂ ਕੀਤਾ ਜਾਵੇਗਾ। ਪਰ ਇਸ ਪਾਸੇ ਕੋਈ ਕਦਮ ਨਵਾਬ ਸਾਹਿਬ ਨੇ ਨਹੀਂ ਚੁੱਕਿਆ। ਗ਼ਾਲਿਬ ਉਤਾਵਲੇ ਹੋ ਗਏ ਤੇ ਉਨ੍ਹਾਂ ਆਪ ਕਲਕੱਤੇ ਜਾ ਕੇ ਸੁਪ੍ਰੀਮ ਕੋਰਟ ਵਿਚ ਆਪਣਾ ਕੇਸ ਰਖਣ ਦਾ ਫ਼ੈਸਲਾ ਕੀਤਾ ਤਾਂ ਜੁ ਲਾਰਡ ਲੇਕ ਹੁਰਾਂ ਵਲੋਂ ਦਿਤੀ ਗਈ ਪਹਿਲੀ ਪੈਨਸ਼ਨ ਦੀ ਰਕਮ ਵਸੂਲ ਕਰਨ ਦੇ ਹੱਕਦਾਰ ਬਣ ਜਾਣ।

## ਕਲਕੱਤੇ ਦੀ ਯਾਤਰਾ

ਗ਼ਾਲਿਬ, ੧੮੨੮ ਫ਼ਰਵਰੀ ਦੇ ਸ਼ੁਰੂ ਵਿਚ ਇਕ ਲੰਮੇ ਤੇ ਅਕੱਾ ਦੇਣ ਵਾਲੇ ਸਫ਼ਰ ਪਿਛੋਂ, ਕਾਨ੍ਹਪੁਰ, ਲਖਨਊ, ਬਾਂਦਾ, ਅਲਾਹਬਾਦ, ਬਨਾਰਸ ਤੇ ਮੁਰਸ਼ਦ ਆਬਾਦ ਆਦਿ ਥਾਂਵਾਂ ਤੋਂ ਹੁੰਦੇ ਹੋਏ ਕਲਕੱਤੇ ਪੁਜੇ। ਉਨ੍ਹਾਂ ਸਾਰਿਆਂ ਤੋਂ ਪਹਿਲੀ ਅਰਜ਼ੀ ਗਵਰਨਰ ਜਨਰਲ ਸਾਹਿਬ ਦੀ ਸੇਵਾ ਵਿਚ ਅਪ੍ਰੈਲ ਦੇ ਅਖ਼ੀਰ ਵਿਚ ਪੇਸ਼ ਕੀਤੀ ਜਿਸ ਵਿਚ ਉਨ੍ਹਾਂ ਇਹ ਸਵਾਲ ਉਠਾਏ :

੧. ਲਾਰਡ ਲੇਕ ਨੇ ਸਵਰਗਵਾਸੀ ਨਸਰਉੱਲਾ ਬੇਗ ਖ਼ਾਂ ਦੇ ਖ਼ਾਨਦਾਨ ਲਈ ਮਈ ੧੮੦੬ ਵਿਚ ੧੦,੦੦੦ ਰੁਪਏ ਸਾਲਾਨਾ ਪੈਨਸ਼ਨ

ਲਾਈ ਸੀ : ਉਸ ਦੀ ਥਾਵੇਂ ੫੦੦੦ ਰੁਪਏ ਹਾਲੇ ਤੀਕ ਦਿਤੀ ਜਾ ਰਹੀ ਹੈ। ਅਸਲ ਰਕਮ ਦਸ ਹਜ਼ਾਰ ਦੀ ਅਦਾਇਗੀ ਦਾ ਹੁਕਮ ਜਾਰੀ ਕੀਤਾ ਜਾਵੇ।

੨. ਇਹ ਪੈਨਸ਼ਨ ਨਸਰਉੱਲਾ ਬੇਗ ਖ਼ਾਂ ਦੇ ਪਰਵਾਰ ਲਈ ਲਾਈ ਗਈ ਸੀ ਪਰ ਹੁਣ ਇਕ ਓਪਰੇ ਆਦਮੀ ਖ਼੍ਵਾਜਾ ਹਾਜੀ ਦਾ ਨਾਂ ਵੀ, ਜਿਸ ਦਾ ਨਸਰਉੱਲਾ ਬੇਗ ਖ਼ਾਂ ਨਾਲ ਕੋਈ ਰਿਸ਼ਤਾ ਨਹੀਂ, ਪੈਨਸ਼ਨ ਅਧਿਕਾਰੀਆਂ ਵਿਚ ਸ਼ਾਮਲ ਕੀਤਾ ਗਿਆ ਹੈ ਤੇ ਹੁਣ ਉਸ ਦੇ ਮਰਨ ਪਿਛੋਂ ਉਸ ਦਾ ਹਿੱਸਾ ਉਹਦੇ ਪੁੱਤਰ ਲੈ ਰਹੇ ਹਨ। ਇਸ ਨੂੰ ਬੰਦ ਕੀਤਾ ਜਾਵੇ।

੩, ਦਸ ਹਜਾਰ ਰੁਪਏ ਦੀ ਥਾਵੇਂ ਪੰਜ ਹਜ਼ਾਰ ਜੁ ਅਦਾ ਕੀਤਾ ਜਾਂਦਾ ਰਿਹਾ ਹੈ, ਉਸ ਦਾ ਫ਼ਰਕ ਪੂਰਾ ਕੀਤਾ ਜਾਵੇ, ਤੇ ਪਿਛਲੀ ਸਾਰੀ ਬਕਾਇਆ ਰਕਮ ਮੇਰੇ ਖ਼ਾਨਦਾਨ ਨੂੰ ਦਿਤੀ ਜਾਵੇ। ਇਸ ਵਿਚ ੨੦੦੦ ਰੁਪਏ ਸਾਲਾਨਾ ਗ਼ਲਤੀ ਨਾਲ ਦਿਤੀ ਰਕਮ ਵੀ ਸ਼ਾਮਲ ਕੀਤੀ ਜਾਵੇ।

੪. ਅਗੇ ਤੋਂ ਪੈਨਸ਼ਨ ਅੰਗ੍ਰੇਜ਼ੀ ਖਜ਼ਾਨੇ 'ਚੋਂ ਦਿਤੀ ਜ਼ਾਵੇ, ਫ਼ਿਰੋਜ਼ਪੁਰ ਝਿਰਕਾ ਦੀ ਰਿਆਸਤ ਤੋਂ ਨਹੀਂ।

ਨਵਾਬ ਅਹਿਮਦ ਬਖ਼ਸ਼ ਖਾਂ ਅਕਤੂਬਰ ੧੮੨੭ ਨੂੰ ਰੱਬ ਨੂੰ ਪਿਆਰੇ ਹੋ ਗਏ। ਇਹ ਖ਼ਬਰ ਗ਼ਾਲਿਬ ਨੂੰ ਆਪਣੇ ਸਫ਼ਰ ਦੇ ਦੌਰਾਨ ਮੁਰਸ਼ਦ ਆਬਾਦ ਵਿਚ ਮਿਲੀ। ਹੁਣ ਮੁਕੱਦਮਾ ਗ਼ਾਲਿਬ ਤੇ ਸਵਰਗਵਾਸੀ ਨਵਾਬ ਦੇ ਸਭ ਤੋਂ ਵਡੇ ਪੁੱਤਰ ਸ਼ਮਸਉਦੀਨ ਅਹਿਮਦ ਖ਼ਾਂ ਵਿਚ ਸੀ ਜੋ ਆਪਣੇ ਪਿਉ ਦੀ ਜ਼ਿੰਦਗੀ ਵਿਚ ਹੀ ਫ਼ਿਰੋਜ਼ਪੁਰ ਝਿਰਕਾ ਦਾ ਹਾਕਮ ਬਣ ਗਿਆ ਸੀ। ਸ਼ਮਸਉੱਦੀਨ ਨੇ ਲਾਰਡ ਲੇਕ ਦਾ ਦੂਜਾ ਫ਼ਰਮਾਨ ਪੇਸ਼ ਕਰ ਦਿਤਾ, ਜਿਸ ਵਿਚ ਅਸਲੀ ਰਕਮ ੧੦,੦੦੦ ਰੁਪਏ ਤੋਂ ਘਟਾ ਕੇ ਪੈਨਸ਼ਨ ੫੦੦੦ ਰੁਪਏ ਕਰ ਦਿਤੀ ਗਈ ਸੀ। ਦਸ ਹਜ਼ਾਰ ਰੁਪਏ ਦਾ ਅਧਿਕਾਰ ਸਿੱਧ ਕਰਨ ਲਈ ਤੇ ਬਾਕੀ ਅਦਾਇਦਗੀ ਦਾ ਹੱਕ ਸਾਬਤ ਕਰਨ ਲਈ ਗ਼ਾਲਿਬ ਨੇ ਕਿਹਾ ਕਿ ਦੂਜਾ ਫ਼ਰਮਾਨ ਜ਼ਾਅਲੀ ਹੈ ਜਾਂ ਫਿਰ ਕਿਸੇ ਨੇ ਧੋਖੇ ਨਾਲ ਪ੍ਰਾਪਤ ਕੀਤਾ ਹੈ। ਉਨ੍ਹਾਂ ਦੀ ਦਲੀਲ ਇਹ ਸੀ ਕਿ ਇਸ ਦੀ ਨਕਲ ਨਾ ਤੇ ਦਿੱਲੀ ਤੇ ਨਾ ਹੀ ਕਲਕੱਤੇ

ਦੇ ਸਰਕਾਰੀ ਕਾਗ਼ਜ਼ਾਂ ਵਿਚ ਮਿਲੀ ਹੈ ਜਦ ਕਿ ਸਾਰਿਆਂ ਕਾਗ਼ਜ਼ਾਂ ਦੀਆਂ ਸੱਚੀਆਂ ਨਕਲਾਂ ਸਰਕਾਰੀ ਕਾਗ਼ਜ਼ਾਂ ਦੇ ਰੀਕਾਰਡ ਵਿਚ ਰਖੀਆਂ ਜਾਂਦੀਆਂ ਹਨ। ਨਾਲੇ ਇਹ ਲਿਖਤ ਫ਼ਾਰਸੀ ਵਿਚ ਹੈ, ਜਿਸ ਦੇ ਪਿਛਲੇ ਪਾਸੇ ਘਟੋ ਘਟ ਲਾਰਡ ਲੇਕ ਜਾਂ ਉਨ੍ਹਾਂ ਦੇ ਸਕੱਤਰ ਦੇ ਦਸਖ਼ਤ ਜ਼ਰੂਰ ਹੋਣੇ ਚਾਹੀਦੇ ਨ, ਇਹੋ ਰਵਾਜ ਪਰਚੱਲਤ ਸੀ। ਜਿਹੜਾ ਕਾਗ਼ਜ਼ ਸ਼ਮਸਉੱਦੀਨ ਨੇ ਪੇਸ਼ ਕੀਤਾ ਓਥੇ ਅਜਿਹਾ ਨਹੀਂ ਸੀ। ਸੋ ਸਿੱਧ ਹੋਇਆ ਕਿ ਇਹ ਕਾਗ਼ਜ਼ ਅਸਲੀ ਨਹੀਂ ਸੋ ਇਸ ਉਤੇ ਯਕੀਨ ਨਹੀਂ ਕਰਨਾ ਚਾਹੀਦਾ ਗ਼ਾਲਿਬ ਨੇ ਇਹ ਦਲੀਲ ਪੇਸ਼ ਕੀਤੀ। ਸੋ ਲਾਰਡ ਲੇਕ ਦੇ ਦਸਖ਼ਤਾਂ ਵਾਲਾ ਪਹਿਲਾ ਹੁਕਮ ਜਿਹੜਾ ਕਿ ੧੦,੦੦੦ ਰੁਪਏ ਦੀ ਪੈਨਸ਼ਨ ਵਾਲਾ ਹੈ ਕਿਸੇ ਹਾਲਤ ਵਿਚ ਵੀ ਮਨਸੂਖ਼ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਗਵਰਨਰ ਜਨਰਲ ਸਾਹਿਬ ਦੀ ਮਨਜ਼ੂਰੀ ਨਾਲ ਜਾਰੀ ਕੀਤਾ ਗਿਆ ਸੀ, ਤੇ ਉਸ ਦੀ ਨਕਲ ਵੀ ਕਲਕੱਤੇ ਦੇ ਰੀਕਾਰਡ ਆਫ਼ਿਸ ਵਿਚ ਮੌਜੂਦ ਹੈ।

ਗ਼ਾਲਿਬ ਦੀ ਦਲੀਲ ਇੰਨੀ ਵਜ਼ਨਦਾਰ ਤੇ ਠੋਸ ਸੀ ਕਿ ਜਾਰਜ ਸਵਿਨਟਨ, ਜੋ ਭਾਰਤ ਦੀ ਅੰਗ੍ਰੇਜ਼ੀ ਸਰਕਾਰ ਦੇ ਚੀਫ਼ ਸਕੱਤਰ ਸਨ; ਪੂਰੀ ਤਰ੍ਹਾਂ ਮੰਨ ਗਏ ਕਿ ਨਵਾਬ ਦੇ ਪੇਸ਼ ਕੀਤੇ ਕਾਗ਼ਜ਼ ਅਸਲੀ ਨਹੀਂ ਇਸ ਲਈ ਗ਼ਾਲਿਬ ਦਾ ਦਾਅਵਾ ਕਬੂਲ ਕਰ ਲੀਤਾ ਜਾਵੇ। ਪਰ ਜਦੋਂ ਜਾਗੀਰਾਂ ਦਿਤੀਆਂ ਗਈਆਂ ਸਨ, ਸਰ ਜਾਨ ਮਾਲਕਮ, ਲਾਰਡ ਲੇਕ ਦੇ ਸਕੱਤਰ ਸਨ। ਇਹ ਕਾਗ਼ਜ਼ ਉਨ੍ਹਾਂ ਨੂੰ ਬੰਬਈ ਪਰਖ ਲਈ ਭੇਜਿਆ ਗਿਆ ਜਿਥੇ ਉਹ ਲੈਫ਼ਟੀਨੈਂਟ ਗਵਰਨਰ ਲਗੇ ਹੋਏ ਸਨ। ਸਰ ਜਾਨ ਮਾਲਕਮ ਨੇ ਗ਼ਾਲਿਬ ਦੀ ਦਲੀਲ ਨੂੰ ਕਟਣ ਦੀ ਬਜਾਏ ਆਪਣੀ ਰਾਇ ਦਿਤੀ ਕਿ ਨਵਾਬ ਅਹਿਮਦ ਬਖ਼ਸ਼ ਖ਼ਾਂ ਬੜਾ ਮਾਨ ਯੋਗ ਵਿਅਕਤੀ ਸੀ ਤੇ ਉਹਦੇ ਉਤੇ ਲਾਰਡ ਲੇਕ ਨੂੰ ਪੂਰਾ ਪੂਰਾ ਭਰੋਸਾ ਸੀ ਇਸ ਕਰ ਕੇ ਇਹ ਗੱਲ ਸੋਚੀ ਵੀ ਨਹੀਂ ਜਾ ਸਕਦੀ ਕਿ ਉਹ ਏਨੇ ਗਿਰ ਜਾਣਗੇ ਕਿ ਕਾਗ਼ਜ਼ ਜਾਲੀ ਬਣਾਉਣਗੇ। ਇਸ ਗੱਲ ਨੂੰ ਮੁਖ ਰਖਦਿਆਂ ਸਰ ਜਾਨ ਮਾਲਕਮ ਨੇ ਇਹ ਨਤੀਜਾ ਕਢਿਆ ਕਿ ਕਾਗ਼ਜ਼ ਸੱਚਾ ਹੈ ਤੇ ਉਨ੍ਹਾਂ ਦੀ ਗਵਾਹੀ ਕਬੂਲ ਕਰ ਲਈ ਜ਼ਾਵੇ। ਇਸ ਉਤੇ ਗਵਰਨਰ ਜਨਰਲ ਨੇ ਫ਼ੈਸਲਾ ਕੀਤਾ ਕਿ ਸਰਕਾਰ ਮੌਜੂਦਾ ਪ੍ਰਬੰਧਾਂ ਵਿਚ ਕੋਈ ਤਬਦੀਲੀ ਕਰਨ ਲਈ ਤਿਆਰ ਨਹੀਂ। ਦੂਜੇ ਸ਼ਬਦਾਂ ਵਿਚ ਗ਼ਾਲਿਬ ਦੀ ਉਜ਼ਰਦਾਰੀ

ਬਰਖ਼ਾਸਤ ਕਰ ਦਿਤੀ ਗਈ।

ਗ਼ਾਲਿਬ ਨੇ ਗਵਰਨਰ ਜਣਰਲ ਦੇ ਆਖ਼ਰੀ ਫ਼ੈਸਲੇ ਦੀ ਉਡੀਕ ਵੀ ਨਾ ਕੀਤੀ ਤੇ ਨਵੰਬਰ ੧੮੨੯ ਦੇ ਅੰਤ ਵਿਚ ਕਲਕੱਤਿਉਂ ਦਿੱਲੀ ਵਾਪਸ ਆ ਗਏ। ਕਲਕੱਤੇ ਦੀ ਇਹ ਯਾਤਰਾ ਕਈਆਂ ਕਾਰਨਾਂ ਕਰ ਕੇ ਉਨ੍ਹਾਂ ਦੇ ਜੀਵਨ ਵਿਚ ਬੜਾ ਵੱਡਾ ਕਾਂਡ ਹੈ।

## ਕਲਕੱਤੇ ਦੇ ਨਜ਼ਾਰੇ – ਸਾਹਿੱਤਕ ਚੂੰਭਾਂ :

ਉਨ੍ਹਾਂ ਦੇ ਕਲਕੱਤੇ ਪਹੁੰਚਣ ਤੋਂ ਕੁਝ ਦਿਨ ਬਾਅਦ, ਕਲਕੱਤਾ ਕਾਲਜ ਦੀ ਸਾਹਿੱਤਕ ਸੋਸਾਇਟੀ ਨੇ ਇਕ ਮੁਸ਼ਾਇਰਾ ਕਰਵਾਇਆ। ਗ਼ਾਲਿਬ ਨੇ ਵੀ ਓਥੇ ਆਪਣੀਆਂ ਫ਼ਾਰਸੀ ਦੀਆਂ ਦੋ ਗ਼ਜ਼ਲਾਂ ਪੜ੍ਹੀਆਂ। ਉਹਨੀਂ ਦਿਨੀਂ ਕਲਕੱਤੇ ਵਿਚ ਬਹੁਤੇ ਸ਼ਾਇਰ ਜਾਂ ਤੇ ਮੁਹੰਮਦ ਹਸਨ ਕ਼ਤੀਲ ਦੇ ਸ਼ਾਗਿਰਦ ਸਨ ਜਾਂ ਉਸ ਦੇ ਪ੍ਰਸੰਸਕ। ਜਦੋਂ ਗ਼ਾਲਿਬ ਨੇ ਆਪਣੀ ਕਵਿਤਾ ਪੜ੍ਹੀ ਤੇ ਕਤੀਲ ਦੇ ਇਸ਼ਾਰੇ ਤੇ ਉਸ ਦੀ ਕੁਝ ਸਖ਼ਤ ਆਲੋਚਨਾ ਕੀਤੀ ਗਈ। ਗ਼ਾਲਿਬ ਨੇ ਭਾਰਤ ਵਿਚਲੇ ਫ਼ਾਰਸੀ ਦਿਆਂ ਵਿਦਵਾਨਾਂ ਨੂੰ ਕਦੀ ਮੰਨਿਆ ਹੀ ਨਹੀਂ ਸੀ। ਉਸ ਕਿਹਾ ਕਿ ਕੋਈ ਵੀ ਭਾਸ਼ਾ ਮਿਹਨਤ, ਅਤੇ ਡੂੰਘੇ ਅਧਿਅਨ ਨਾਲ ਸਿਖੀ ਜਾ ਸਕਦੀ ਹੈ। ਤੇ ਨਿਪੁੰਨਤਾ ਵੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਜੇ ਸਵਾਲ ਉਠਾਇਆ ਜਾਏ ਕਿ ਉਸ ਦੇ ਮੁਹਾਵਰਿਆਂ ਦੀ ਠੀਕ ਵਰਤੋਂ ਦਾ ਨਿਰਣਾ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ, ਤਾਂ ਉਸ ਖ਼ਾਸ ਦੇਸ ਦੇ ਲੋਕਾਂ ਅਤੇ ਉਨ੍ਹਾਂ ਦੀਆਂ ਲਿਖਤਾਂ ਪੇਸ਼ ਕੀਤੀਆਂ ਜਾ ਸਕੀਆਂ ਨੇ; ਉਸ ਨੇ ਭਰੋਸੇ ਨਾਲ ਕਿਹਾ ਦੇਸ਼ ਤੋਂ ਬਾਹਰ ਰਹਿਣ ਵਾਲੇ ਲੋਕ ਭਾਵੇਂ ਕਿੱਡੇ ਵਡੇ ਵਿਦਵਾਨ ਹੀ ਕਿਉਂ ਨਾ ਹੋਣ ਇਸ ਸਬੰਧ ਵਿਚ ਪੁਰਾਨਿਕ (ਅਥਾਰਟੀ) ਨਹੀਂ ਮੰਨੇ ਜਾ ਸਕਦੇ। ਇਸ ਕਰ ਕੇ ਕਤੀਲ ਜੋ ਇਕ ਫ਼ਾਰਸੀ ਦਾ ਭਾਰਤੀ ਕਵੀ ਹੈ ਇਸ ਗੱਲ ਦਾ ਫ਼ੈਸਲਾ ਨਹੀਂ ਕਰ ਸਕਦਾ ਕਿ ਮੈਂ ਕਿਹੜਾ ਸ਼ਬਦ ਠੀਕ ਜਾਂ ਗ਼ਲਤ ਵਰਤਿਆ ਹੈ। ਇਹ ਗੱਲ ਦਰਅਸਲ ਉਨ੍ਹਾਂ ਬੜੇ ਅਪਮਾਨ ਭਰੇ ਢੰਗ ਨਾਲ ਕਹੀ ਜਿਸ ਨੇ ਸੁਣਨ ਵਾਲਿਆਂ ਨੂੰ ਭੜਕਾ ਦਿਤਾ ਕਿਉਂਕਿ ਉਹ ਕਤੀਲ ਨੂੰ ਫ਼ਾਰਸੀ ਦਾ ਬਹੁਤ ਵਡਾ ਕਵੀ ਤੇ ਆਲਮ ਸਮਝਦੇ ਸਨ। ਸੋ ਗ਼ਾਲਿਬ ਨੂੰ ਜ਼ਬਾਨੀ ਤੇ ਲਿਖਤ ਵਿਚ ਉਨ੍ਹਾਂ ਦੀ ਆਲੋਚਨਾ ਦਾ ਜਵਾਬ ਦੇਣਾ ਪਿਆ। ਇਹ ਵਿਰੋਧ

ਘਟਿਆ ਤੇ ਸਹੀ, ਪਰ ਅਸਲੋਂ ਮੁੱਕਿਆ ਨਹੀਂ। ਇਸ ਦੁਰਘਟਨਾ ਦੀ ਵੀ ਉਨ੍ਹਾਂ ਦੇ ਸਾਹਿੱਤਕ ਜੀਵਨ ਉਤੇ ਬੜੀ ਵਡੀ ਛਾਪ ਰਹੀ ਤੇ ਉਨ੍ਹਾਂ ਦਾ ਗ਼ੁੱਸਾ ਭਾਰਤ ਦੇ ਫ਼ਾਰਸੀ ਆਲਮਾਂ ਵਿਰੁਧ ਵਧਦਾ ਗਿਆ।

**ਕਲਕੱਤੇ ਦਾ ਸਭਿਆਚਾਰਕ ਅਸਰ :**

ਕਲਕੱਤੇ ਦੀ ਇਸ ਸਿਹਤਮੰਦ ਯਾਤਰਾ ਦਾ ਅਸਰ ਉਨ੍ਹਾਂ ਦੇ ਜੀਵਨ ਤੇ ਦ੍ਰਿਸ਼ਟੀਕੋਨ ਉਤੇ ਵੀ ਪਿਆ। ਕਲਕੱਤਾ ਉਹਨੀਂ ਦਿਨੀਂ ਭਾਰਤ ਦਾ ਸਭ ਤੋਂ ਉੱਨਤ ਸ਼ਹਿਰ ਸੀ। ਅੰਗਰੇਜ਼ੀ ਰਾਜ ਦੇ ਨਾਲ, ਨਵੀਆਂ ਤੇ ਅਸਲੋਂ ਆਧੁਨਿਕ ਵਿਗਿਆਨਕ ਕਾਢਾਂ ਵੀ ਆਮ ਹੋ ਗਈਆਂ ਸਨ। ਕਲਕੱਤੇ ਦੀ ਬੰਦਰਗਾਹ ਵਿਚ ਦੁਨੀਆਂ ਦੇ ਚਹੁੰਆਂ ਕੋਨਿਆਂ ਤੋਂ ਜਹਾਜ਼ਾਂ ਦੀ ਆਵਾਜਾਈ ਰਹਿੰਦੀ ਸੀ, ਤੇ ਜਿਹੜੇ ਦੂਰ ਦੁਰੇਡੇ ਦੇਸਾਂ ਦੇ ਤਜਾਰਤੀ ਸਾਮਾਨ ਤੇ ਸੌਦਾਗਰੀ ਦੇ ਮਾਲ ਨਾਲ ਲੱਦੇ ਹੁੰਦੇ ਸਨ ਇਸ ਕਰ ਕੇ ਓਥੇ ਬੜੀ ਗਹਿਮਾ ਗਹਿਮ ਰਹਿੰਦੀ ਸੀ। ਅਗ੍ਰੇਜ਼ ਉੱਚ ਸ਼੍ਰੇਣੀ ਜਿਹੜੀ ਕਲਕੱਤੇ ਵਿਚ ਰਹਿੰਦੀ ਸੀ ਉਸ ਨੇ ਵੀ ਸ਼ਹਿਰ ਦੇ ਆਲ੍ਹਸ ਮਾਰੇ ਪੂਰਬੀ ਵਾਤਾਵਰਨ ਵਿਚ ਹਿਲ ਜੁਲ ਲਿਆ ਦਿਤੀ ਸੀ! ੧੯ਵੀਂ ਸਦੀ ਦੇ ਸ਼ੁਰੂ ਵਿਚ ਫ਼ੋਰਟ ਵਿਲੀਅਮ ਕਾਲਜ ਵੀ ਸਥਾਪਤ ਕੀਤਾ ਗਿਆ ਜਿਸ ਨੇ ਬਹੁਤ ਸਾਰੀਆਂ ਉਰਦੂ ਦੀਆਂ ਮੌਲਿਕ ਕਿਤਾਬਾਂ ਤੇ ਅੰਗ੍ਰੇਜ਼ੀ ਤੇ ਦੂਜੀਆਂ ਪੂਰਬੀ ਭਾਸ਼ਾਵਾਂ ਦੇ ਅਨੁਵਾਦ ਕਰਾ ਕੇ ਤਿਆਰ ਕਰਾਈਆਂ ਗਈਆਂ ਜਿਸ ਨਾਲ ਉਰਦੂ ਵਾਰਤਕ ਵਿਚ ਨਵੀਂ ਸ਼ੈਲੀ ਦਾ ਜਨਮ ਹੋਇਆ। ਕਲਕੱਤੇ ਵਿਚ ਈਰਾਨੀ ਸੁਦਾਗਰਾਂ ਤੇ ਯਾਤਰੀਆਂ ਦੀ ਬਸਤੀ ਵੀ ਸੀ, ਜਿਨ੍ਹਾਂ ਨਾਲ ਗ਼ਾਲਿਬ ਦੇ ਗੂੜ੍ਹੇ ਸੰਬੰਧ ਪੈਦਾ ਹੋ ਗਏ, ਜਿਨ੍ਹਾਂ ਸਦਕਾ ਉਨ੍ਹਾਂ ਆਧੁਨਿਕ ਫ਼ਾਰਸੀ ਵੀ ਸਿੱਖ ਲਈ। ਇਨ੍ਹਾਂ ਸਾਰੀਆਂ ਗੱਲਾਂ ਨੇ ਉਨ੍ਹਾਂ ਦਾ ਨਾ ਕੇਵਲ ਸਾਹਿੱਤ ਬਾਰੇ ਦ੍ਰਿਸ਼ਟੀਕੋਨ ਹੀ ਬਦਲ ਦਿਤਾ, ਸਗੋਂ ਸਮੁੱਚੀ ਜ਼ਿੰਦਗੀ, ਸਾਮਰਾਜੀ ਸਿਆਸੀ ਤੇ ਆਰਥਕ ਨੁਕਤੇ ਤੋਂ ਵੀ ਤਬਦੀਲੀ ਲੈ ਆਂਦੀ!

ਇਸ ਤਰ੍ਹਾਂ, ਅਸੀਂ ਵੇਖ ਸ਼ਕਦੇ ਹਾਂ, ਕਿ ਗ਼ਾਲਿਬ ਭਾਵੇਂ ਆਪਣੇ ਅਸਲੀ ਮੰਤਵ ਵਿਚ ਸਫ਼ਲ ਨਹੀਂ ਹੋਏ ਜਿਸ ਵਾਸਤੇ ਕਲਕੱਤੇ ਆਏ ਸਨ, ਤੇ ਉਨ੍ਹਾਂ ਏਡਾ ਲੰਮਾ ਤੇ ਔਕੜਾਂ ਭਰਿਆ ਸਫ਼ਰ ਕੀਤਾ ਸੀ, ਪਰ ਸੂਝ ਤੇ ਆਮ ਗਿਆਨ

ਦੇ ਦ੍ਰਿਸ਼ਟੀਕੋਣ ਤੋਂ ਉਨ੍ਹਾਂ ਨੂੰ ਬਹੁਤ ਕੁਝ ਮਿਲ ਗਿਆ।

ਫ਼ਾਰਸੀ ਦੇ ਅਸਰ ਕਾਰਨ ਉਰਦੂ ਵਾਰਤਕ ਅਜੇ ਵੀ ਬੋਝਲ ਤੇ ਫ਼ਾਰਸੀ ਸ਼ਬਦਾਂ ਨਾਲ ਲੱਦੀ ਹੋਈ ਸੀ। ਇਹ ਸਾਫ਼ ਹੈ ਕਿ ਉਸ ਵੇਲੇ ਦੇ ਬਹੁਤ ਸਾਰੇ ਉਰਦੂ ਲੇਖਕਾਂ ਨੇ ਫ਼ਾਰਸੀ ਵਿਚ ਵਿਦਿਆ ਪ੍ਰਾਪਤ ਕੀਤੀ ਸੀ ਤੇ ਹਾਲਾਤ ਦੇ ਅਸਰ ਹੇਠ ਉਰਦੂ ਵਿਚ ਲਿਖਣ ਲਗੇ ਸਨ ਤਾਂ ਵੀ ਉਨ੍ਹਾਂ ਦੇ ਮਨ ਵਿਚ ਉਰਦੂ ਲਈ ਬਹੁਤ ਘਟ ਆਦਰ ਤੇ ਬਾਨ ਸੀ ! ਉਨ੍ਹਾਂ ਦਾ ਬਹੁਤ ਸਾਰਾ ਕੰਮ ਫ਼ਾਰਸੀ ਵਿਚ ਹੁੰਦਾ ਸੀ। ਪਰ ਜਦੋਂ ਉਨ੍ਹਾਂ ਉਰਦੂ ਨੂੰ ਨਿਵਾਜਨਾ ਪੈਂਦਾ ਤਾਂ ਵੀ ਆਪਣੇ ਫ਼ਾਰਸੀ ਅਸਰ ਤੋਂ ਪਿਛਾ ਨਹੀਂ ਸਨ ਛੁਡਾ ਸਕਦੇ। ਫ਼ੋਰਟ ਵਿਲੀਅਮ ਕਾਲਜ ਪਹਿਲੀ ਸੰਸਥਾ ਸੀ ਜਿਸ ਨੇ ਉਰਦੂ ਵਾਰਤਕ ਵਿਚ ਨਵਾਂ ਮੋੜ ਲਿਆਂਦਾ।

ਉਸ ਦਾ ਅਸਲੀ ਮੰਤਵ ਇਹ ਸੀ ਕਿ ਈਸਟ ਇੰਡੀਆ ਕੰਪਨੀ ਦੀ ਸੇਵਾ ਲਈ ਇੰਗਲੈਂਡ ਵਿਚ ਭਰਤੀ ਕੀਤੇ ਨੌਜਵਾਨ ਲਿਖਾਰੀਆਂ ਲਈ ਮੁਨਾਸਬ ਪਾਠ ਪੁਸਤਕਾਂ ਲਿਖਵਾਣਾ ਤੇ ਦੇਣਾ ਸੀ ਜਿਹੜੇ ਇੰਗਲੈਂਡ ਤੋਂ ਭਾਰਤ ਵਿਚ ਸਰਕਾਰ ਦਾ ਹਿੱਸਾ ਬਣ ਕੇ ਆਏ ਸਨ। ਇਸ ਲਈ ਉਰਦੂ ਸਿਖਣੀ ਬੜੀ ਜ਼ਰੂਰੀ ਸੀ ਕਿਉਂਕਿ ਇਹੋ ਆਮ ਲੋਕਾਂ ਦੀ ਬੋਲੀ ਸੀ। ਲਾਰਡ ਵੈਲਜ਼ਲੀ ਨੇ ਇਸ ਕਾਲਜ ਦੀ ਨੀਂਹ ਰਖੀ ਜਿਥੇ ਨਵੇਂ ਰੰਗਰੂਟਾਂ ਨੂੰ ਉਰਦੂ ਦੀ ਸਿਖਿਆ ਦਿਤੀ ਜਾਂਦੀ ਸੀ। ਪਾਠ ਪੁਸਤਕਾਂ ਲਈ ਦੇਸ ਦੇ ਵਖੋ ਵਖ ਹਿੱਸਿਆਂ ਚੋਂ ਲੇਖਕਾਂ ਤੇ ਕਵੀਆਂ ਨੂੰ ਮੁਲਾਜ਼ਮ ਰਖਿਆ ਗਿਆ ਤਾਂ ਜੋ ਉਹ ਫ਼ਾਰਸੀ ਅਰਬੀ ਕਿਤਾਬਾਂ ਦੇ ਅਨੁਵਾਦ ਕਰਨ ਜਾਂ ਮੌਲਕ ਕਿਤਾਬਾਂ ਰਚਣ ! ਲੋੜ ਅਨੁਸਾਰ ਇਨ੍ਹਾਂ ਪੁਸਤਕਾਂ ਦੀ ਭਾਸ਼ਾ ਸਰਲ, ਤੇ ਆਮ ਬੋਲ ਚਾਲ ਦੀ ਬੋਲੀ ਦੇ ਨੇੜੇ ਤੇੜੇ ਹੋਣੀ ਚਾਹੀਦੀ ਸੀ। ਇਸ ਦਾ ਪਤਾ ਲਗਦਾ ਹੈ ਕਿ ਗ਼ਾਲਿਬ ਇਨ੍ਹਾਂ ਵਿਚੋਂ ਪੁਸਤਕਾਂ ਪੜ੍ਹੀਆਂ ਸਨ। ਇਹ ਰਾਏ ਵੀ ਮਿਲਦੀ ਹੈ ਕਿ ਉਨ੍ਹਾਂ ਉਤੇ ਅੰਗ੍ਰੇਜ਼ੀ ਚਿੱਠੀ-ਪੱਤਰ ਦੀ ਸ਼ੈਲੀ ਦਾ ਬੜਾ ਪ੍ਰਭਾਵ ਸੀ, ਜਿਹੜਾ ਸਿੱਧਾ ਵਿਸ਼ੇ ਉਤੇ ਜ਼ੋਰ ਦੇਂਦਾ ਹੈ। ਲੰਮੀਆਂ ਲੰਮੀਆਂ ਫ਼ਾਰਸੀ ਦੀਆਂ ਪਰਚੱਲਤ ਭੂਮਕਾਵਾਂ ਤੋਂ ਉਹ ਪਿੱਛਾ ਛੁਡਾਂਦੇ ਹਨ। ਪਰ ਇਹ ਸਭ ਸਾਰੇ ਦਾ ਸਾਰਾ ਠੀਕ ਨਹੀਂ। ਕਲਕੱਤੇ ਜਾਣ ਤੋਂ ਪਹਿਲਾਂ ਜਦੋਂ ਗ਼ਾਲਿਬ ਸਾਰਾ ਕੰਮ ਫ਼ਾਰਸੀ ਵਿਚ ਕਰਦੇ ਸਨ, ਓਦੋਂ ਵੀ ਉਨ੍ਹਾਂ ਇਸ ਅਖੌਤੀ

ਸ਼ੈਲੀ ਨੂੰ ਤੱਜ ਕੇ ਸਾਦ ਮੁਰਾਦੇ ਢੰਗ ਵਿਚ ਲਿਖਿਆ। ਤਾਂ ਵੀ, ਇਹ ਮੰਨਣਾ ਪਵੇਗਾ, ਕਿ ਸਾਦ ਮੁਰਾਦੀ ਵਾਰਤਕ, ਜੋ ਫ਼ੋਰਟ ਵਿਲੀਅਮ ਕਾਲਜ ਨੇ ਪੇਸ਼ ਕੀਤੀ ਸੀ, ਉਸ ਦਾ ਭੀ ਲਾਹੇਵੰਦ ਅਸਰ ਸੀ ਤੇ ਜੇ ਉਨ੍ਹਾਂ ਨੇ ਕੁਝ ਨਹੀਂ ਕੀਤਾ ਤਾਂ ਵੀ ਉਨ੍ਹਾਂ ਦੇ ਵਿਚਾਰਾਂ ਦੀ ਪ੍ਰੋੜ੍ਹਤਾ ਜ਼ਰੂਰ ਕੀਤੀ ਹੈ।

ਤਿੰਨ ਵਰ੍ਹਿਆਂ ਦੀ ਗ਼ੈਰ-ਹਾਜ਼ਰੀ ਪਿਛੋਂ ਫ਼ਰਵਰੀ, ੧੮੨੯ ਦੇ ਅੰਤ ਵਿਚ ਉਹ ਦਿੱਲੀ ਵਾਪਸ ਆਏ।

## ਸ਼ਮਸਉੱਦੀਨ ਖ਼ਾਂ ਦਾ ਦੁਖਾਂਤ :

ਉਨ੍ਹਾਂ ਦੀ ਗ਼ੈਰ-ਹਾਜ਼ਰੀ ਸਮੇਂ ਦਿੱਲੀ ਵਿਚ ਬਹੁਤ ਕੁਝ ਤੇਜ਼ੀ ਨਾਲ ਵਾਪਰ ਗਿਆ। ਜਿਵੇਂ ਕਿ ਅਸੀਂ ਪਹਿਲਾਂ ਦਸ ਆਏ ਹਾਂ, ਨਵਾਬ ਅਹਿਮਦ ਬਖਸ਼ ਖ਼ਾਂ ਅਕਤੂਬਰ, ੧੮੨੭ ਵਿਚ ਪੂਰੇ ਹੋ ਗਏ ਸਨ। ਨਵਾਬ ਸ਼ਮਸ ਦੀਨ ਅਹਿਮਦ ਖ਼ਾਂ ਨੇ ਹੁਣ ਪੂਰਨ ਤੌਰ ਤੇ ਫ਼ੀਰੋਜ਼ਪੁਰ ਝਿਰਕਾ ਤੇ ਲੁਹਾਰੂ ਦੀਆਂ ਰਿਆਸਤਾਂ ਤੇ ਅਧਿਕਾਰ ਜਮਾ ਲਿਆ ਸੀ। ਉਨ੍ਹਾਂ ਦਾ ਆਪਣੇ ਛੋਟੇ ਭਰਾਵਾਂ ਨਾਲ ਝਗੜੇ ਵਧ ਗਏ ਸਨ। ਉਹ ਨਿੱਕੇ ਭਰਾਵਾਂ ਦੇ ਰਾਹ ਵਿਚ ਤਰ੍ਹਾਂ ਤਰ੍ਹਾਂ ਦੀਆਂ ਔਕੜਾਂ ਖੜੀਆਂ ਕਰ ਰਹੇ ਸਨ ਤੇ ਆਪਣੇ ਪਿਤਾ ਦੇ ਵਿਰਸੇ ਵਿਚ ਮਿਲੀ ਜਾਗੀਰ ਤੋਂ ਵੰਚਿਤ ਰਖੇ ਜਾ ਰਹੇ ਸਨ। ਏਧਰ ਗ਼ਾਲਿਬ ਦੇ ਮੁਕੱਦਮੇ ਕਾਰਨ ਜਿਹੜੀ ਪੈਨਸ਼ਨ ਉਨ੍ਹਾਂ ਨੂੰ ਫ਼ੀਰੋਜ਼ਪੁਰ ਦੇ ਖ਼ਜ਼ਾਨੇ ਵਿਚੋਂ ਮਿਲਿਆ ਕਰਦੀ ਸੀ, ਉਹ ਵੀ ਬਿਲਕੁਲ ਬੰਦ ਕਰ ਦਿਤੀ ਗਈ ਸੀ। ਸਭ ਤੋਂ ਵਧ ਨਵਾਬ ਦੇ, ਅੰਗ੍ਰੇਜ਼ ਏਜੰਟ ਮਿਸਟਰ ਫ਼ਰੇਜ਼ਰ ਨਾਲ ਗੰਭੀਰ ਮਤਭੇਦ ਹੋ ਗਏ ਸਨ। ੨੨ ਮਾਰਚ, ੧੮੩੫ ਦੀ ਸ਼ਾਮ ਨੂੰ ਜਦੋਂ ਫ਼ਰੇਜ਼ਰ ਇਕ ਡਿਨਰ ਤੋਂ ਮੁੜ ਕੇ ਆਪਣੇ ਘਰ ਵਲ ਪਰਤ ਰਹੇ ਸਨ, ਤਾਂ ਕਸ਼ਮੀਰੀ ਗੇਟ ਵਾਲੇ ਰਿੱਜ ਤੋਂ ਬਾਹਰ ਕਿਸੇ ਨੇ ਉਨ੍ਹਾਂ ਨੂੰ ਗੋਲੀ ਮਾਰ ਦਿਤੀ। ਤਫ਼ਤੀਸ਼ ਹੋਈ ਤਾਂ ਨਵਾਬ ਦਾ ਇਕ ਨੌਕਰ ਕਰੀਮ ਖ਼ਾਂ ਇਸ ਵਾਸਤੇ ਫੜਿਆ ਗਿਆ। ਉਸ ਤੇ ਕਤਲ ਦਾ ਜੁਰਮ ਲਾਇਆ ਗਿਆ, ਇਸ ਮਾਮਲੇ ਦੀ ਹੋਰ ਤਫ਼ਤੀਸ਼ ਨੇ ਕਈ ਭੇਦ ਖੋਲ੍ਹੇ, ਇਥੋਂ ਤੀਕ ਸਿੱਧ ਹੋਇਆ ਕਿ ਨਵਾਬ ਦਾ ਵੀ ਇਸ ਕਤਲ ਦੇ ਵਿਚ ਹੱਥ ਹੈ। ਇਸ ਕਰ ਕੇ ਦੋਵਾਂ ਤੇ ਮੁਕੱਦਮਾ ਚਲਾਇਆ ਗਿਆ। ਅਸਲੀ ਹੱਤਿਆਰੇ ਨੂੰ ੨੬ ਅਗਸਤ, ੧੮੩੫ ਨੂੰ ਫ਼ਾਂਸੀ ਲਾ ਦਿਤਾ ਗਿਆ। ਇਸ ਦੇ ਨਾਲ ਨਾਲ

ਜੱਜ ਨੇ ਮੁਕੱਦਮੇ ਦਾ ਸਾਰਾ ਵੇਰਵਾ ਗਵਰਨਰ ਜਨਰਲ ਕਲਕੱਤਾ ਨੂੰ ਲਿਖ ਭੇਜਿਆ ਤੇ ਇਹ ਵੀ ਸਫ਼ਾਰਸ਼ ਕੀਤੀ ਕਿ ਨਵਾਬ ਨੂੰ ਇਸ ਹੱਤਿਆ ਲਈ ਉਕਸਾਣ ਦੇ ਜੁਰਮ ਵਿਚ ਵੀ ਉਹੋ ਸਜ਼ਾ ਦਿਤੀ ਜਾਵੇ, ਜੋ ਅਸਲੀ ਮੁਲਜ਼ਮ ਨੂੰ ਦਿਤੀ ਗਈ ਹੈ। ਗਵਰਨਰ ਜਨਰਲ ਨੇ ਇਹ ਸਫ਼ਾਰਸ਼ ਮੰਨ ਲਈ ਤੇ ਨਵਾਬ ਨੂੰ ੮ ਅਕਤੂਬਰ, ੧੮੩੫ ਨੂੰ ਫ਼ਾਂਸੀ ਲਾ ਦਿਤਾ ਗਿਆ।

ਇਸ ਦੁਰਘਟਨਾ ਨੇ ਸਭੋ ਕੁਝ ਬਦਲ ਕੇ ,ਰਖ ਦਿਤਾ। ਰਿਆਸਤ ਫ਼ੀਰੋਜ਼ਪੁਰ ਝਿਰਕਾ, ਜਿਹੜੀ ਕਿ ਪਹਿਲਾਂ ਅਹਿਮਦ ਬਖ਼ਸ਼ ਖ਼ਾਂ ਨੂੰ ਅੰਗ੍ਰੇਜ਼ੀ ਸਰਕਾਰ ਨੇ, ਪਰਦਾਨ ਕੀਤੀ ਸੀ, ਹੁਣ ਮੁੜ ਆਪਣੇ ਕਬਜ਼ੇ ਵਿਚ ਲੈ ਲਈ। ਤੇ ਲੁਹਾਰੂ ਦਾ ਇਲਾਕਾ ਜਿਹੜਾ ਮਹਾਂ ਰਾਓ ਅਲਵਰ ਨੇ ਦਿਤਾ ਸੀ, ਉਹੀ ਹੁਣ ਉਸ ਖ਼ਾਨਦਾਨ ਕੋਲ ਰਹਿ ਗਿਆ। ਸ਼ਮਸਉੱਦੀਨ ਅਹਿਮਦ ਖ਼ਾਂ ਦੇ ਛੋਟੇ ਭਰਾ, ਅਮੀਰਉੱਦੀਨ ਅਹਿਮਦ ਖ਼ਾਂ ਨੂੰ ਲੁਹਾਰੂ ਦਾ ਨਵਾਬ ਬਣਾ ਦਿਤਾ ਗਿਆ, ਪਰ ਇਕ ਸ਼ਰਤ ਲਾ ਦਿਤੀ ਗਈ ਕਿ ਉਸ ਆਪਣੇ ਛੋਟੇ ਭਰਾ ਜ਼ਿਆਉੱਦੀਨ ਅਹਿਮਦ ਖ਼ਾਂ ਨੂੰ ਜਿਹੜਾ ਕਿ ਉਸ ਦਾ ਬਰਾਬਰ ਦਾ ਹਿੱਸੇਦਾਰ ਹੈ, ਰਿਆਸਤ ਦੀ ਅੱਧੀ ਆਮਦਨੀ ਦੇਵੇ। ਤੇ ਹੁਣ ਗ਼ਾਲਿਬ ਦੀ ਪੈਨਸ਼ਨ ਦਿੱਲੀ ਦੇ ਖ਼ਜ਼ਾਨੇ ਤੋਂ ਦੇਣ ਦਾ ਪਰਬੰਧ ਕੀਤਾ ਗਿਆ।

ਇਸੇ ਸਮੇਂ ਵਿਚ ਗ਼ਾਲਿਬ ਦੀ ਅਪੀਲ ਗਵਰਨਰ ਜਨਰਲ ਦੇ ਫ਼ੈਸਲੇ ਵਿਰੁਧ ਕਿ ਉਨ੍ਹਾਂ ਦੀ ਪੈਨਸ਼ਨ ਦਸ ਹਜ਼ਾਰ ਕਰ ਦਿਤੀ ਜਾਵੇ, ਉਸ ਦਾ ਝਗੜਾ ਚਲਦਾ ਰਿਹਾ, ਪਰ ਇੰਗਲਿਸਤਾਨ ਦੀ ਸਰਕਾਰ ਨੇ ਇਹ ਅਪੀਲ ੧੮੪੨ ਵਿਚ ਰੱਦ ਕਰ ਦਿਤੀ। ਤਾਂ ਵੀ ਗ਼ਾਲਿਬ ਜਤਨ ਕਰਦੇ ਰਹੇ ਕਿ ਵਿਗੜੇ ਕੰਮ ਦਾ ਕੁਝ ਬਣ ਜਾਵੇ, ਪਰ ਇਹ ਸਭ ਹੁਣ ਵਿਅਰਥ ਗਿਆ ਤੇ ਉਨ੍ਹਾਂ ੧੮੪੪ ਵਿਚ ਆਪਣੀ ਹਾਰ ਮੰਨ ਲਈ।

ਗ਼ਾਲਿਬ ਦੀਆਂ ਬਹੁਤ ਸਾਰੀਆਂ ਮੰਗਾਂ ਵਿਚੋਂ ਇਕ ਇਹ ਵੀ ਕਿ ਉਨ੍ਹਾਂ ਦੀ ਪੈਨਸ਼ਨ ਫ਼ੀਰੋਜ਼ਪੁਰ ਝਿਰਕਾ ਦੀ ਥਾਵੇਂ ਅੰਗ੍ਰੇਜ਼ੀ ਖ਼ਜ਼ਾਨੇ 'ਚੋਂ ਅਦਾ ਕੀਤੀ ਜਾਵੇ, ਆਪਣੇ ਆਪ ਪੂਰੀ ਹੋ ਗਈ ਕਿਉਂਕਿ ਨਾ ਤੇ ਹੁਣ ਉਹ ਰਿਆਸਤ ਰਹੀ ਸੀ ਤੇ ਨਾ ਹੀ ਉਸ ਦਾ ਨਵਾਬ। ਉਨ੍ਹਾਂ ਇਹ ਵੀ ਬੇਨਤੀ ਕੀਤੀ ਸੀ ਕਿ ਗਵਰਨਰ ਜਨਰਲ ਦੇ ਦਰਬਾਰਾਂ ਵਿਚ ਖ਼ਿਲਅੱਤ (ਸਿਰੋਪਾ) ਨਾਲ ਬੈਠਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਇਹ ਗੱਲ ਲਾਰਡ ਵਿਲੀਅਮ ਬੈਨਟਿਗ ਦੇ

ਦੌਰ ਵਿਚ ਜਦੋਂ ਉਹ ਕਲਕੱਤੇ ਵਿਚ ਸਨ, ਮੰਨ ਲਈ ਗਈ। ਪਰ ਸਿਰੋਪਾ (ਖ਼ਿਲਅੱਤ) ਵਾਲੀ ਗੱਲ ਲਾਰਡ ਐਲਨਬਰਗ ਦੇ ਸਮੇਂ (੧੮੪੨-੪੪) ਵਿਚ ਪਰਵਾਨ ਹੋਈ, ਜਦੋਂ ਉਨ੍ਹਾਂ ਦਾ ਮੁਕੱਦਮਾ ਮੁਕਣ ਵਾਲਾ ਸੀ। ਇਸ ਪੰਦਰਾਂ ਵਰ੍ਹਿਆਂ ਦੀ ਲੰਮੀ ਮੁਕੱਦਮੇਬਾਜ਼ੀ ਨੇ ਮਾਲੀ ਤੌਰ ਤੇ ਉਨ੍ਹਾਂ ਦਾ ਹਾਲ ਬਹੁਤ ਪਤਲਾ ਕਰ ਦਿਤਾ। ਉਨ੍ਹਾਂ ਮੁਕੱਦਮੇ ਦੇ ਖ਼ਰਚ ਲਈ, ਬਹੁਤੇ ਵਿਆਜ ਤੇ ਰੁਪਏ ਉਧਾਰ ਲਏ, ਤੇ ਫਿਰ ਇਹ ਕਰਜ਼ਾ ਲਾਹੁਣ ਦੇ ਸਮੇਂ ਵਿਚ ਕਾਫ਼ੀ ਬਦਨਾਮੀ ਵੀ ਝੱਲੀ।

**ਮੁਗ਼ਲ ਦਰਬਾਰ ਨਾਲ ਸੰਬੰਧ :**

ਭਾਵੇਂ ਮਾਇਕ ਤੌਰ ਤੇ ਉਨ੍ਹਾਂ ਦਾ ਤਕਦੀਰ ਨੇ ਸਾਥ ਨਹੀਂ ਦਿਤਾ, ਪਰ ਸਾਹਿੱਤਕ ਤੌਰ ਤੇ ਉਨ੍ਹਾਂ ਨੂੰ ਸਾਰੇ ਦੇਸ ਦੇ ਸਾਹਿੱਤਕ ਹਲਕਿਆਂ ਵਿਚ ਬੜਾ ਮਾਣ ਮਿਲਿਆ। ਇਸ ਤਰ੍ਹਾਂ ਕੁਝ ਪਤਾ ਨਹੀਂ ਚਲਦਾ ਕਿ ਮੁਗਲ ਦਰਬਾਰ ਤਕ ਰਸਾਈ ਉਨ੍ਹਾਂ ਦੀ ਕਿਵੇਂ ਹੋਈ। ਜਦੋਂ ਉਹ ਆਗਰਿਉਂ ਦਿੱਲੀ ਆਏ, ਉਦੋਂ ਅਕਬਰਸ਼ਾਹ ਦੂਜਾ ਦਿੱਲੀ ਦੇ ਲਾਲ ਕਿਲ੍ਹੇ ਦੇ ਸ਼ਾਹੀ ਤਖ਼ਤ ਤੇ ਸੀ। ਜਿਥੋਂ ਤੀਕ ਸਾਡਾ ਵਿਚਾਰ ਹੈ ਕਿ ਦਿੱਲੀ ਪੁਜ ਕੇ ਉਹ ਨਵਾਬ ਅਹਿਮਦ ਬਖਸ ਖ਼ਾਂ ਦੇ ਪਰਵਾਰ ਵਿਚ ਹੀ ਠਹਿਰੇ। ਨਵਾਬ ਸਾਹਿਬ ਦੀ ਨਾ ਕੇਵਲ ਮੁਗ਼ਲ ਦਰਬਾਰ ਤੀਕ ਪਹੁੰਚ ਸੀ, ਸਗੋਂ ਉਥੇ ਉਨ੍ਹਾਂ ਨੂੰ ਕੋਈ ਉੱਚੀ ਪਦਵੀ ਵੀ ਪ੍ਰਾਪਤ ਸੀ। ਸੋ ਹੁਣ ਆਸਾਨੀ ਨਾਲ ਇਸ ਨਿਰਣੈ ਤੇ ਪੁਜਿਆ ਜਾ ਸਕਦਾ ਹੈ, ਕਿ ਗ਼ਾਲਿਬ ਦੀ ਮੁਗ਼ਲ ਦਰਬਾਰ ਵਿਚ ਜਾਣ ਪਛਾਣ ਅਹਿਮਦ ਬਖ਼ਸ਼ ਖ਼ਾਂ ਰਾਹੀਂ ਹੋਈ ਹੋਵੇਗੀ। ਸ਼ੁਰ ਸ਼ੁਰੂ ਵਿਚ ਬਾਦਸ਼ਾਹ ਦਾ ਧਿਆਨ ਆਪਣੇ ਵਲ ਕਰਨ ਲਈ ਉਨ੍ਹਾਂ ਆਪ ਹੱਥ ਪੈਰ ਮਾਰੇ ਹੋਣਗੇ। ਉਨ੍ਹਾਂ ਦੇ ਫ਼ਾਰਸੀ ਦੀਵਾਨ ਵਿਚ ਅਕਬਰ ਸ਼ਾਹ ਦੂਜੇ ਦੀ ਪਰਸੰਸਾ ਵਿਚ ਲਿਖਿਆ, ਉਨ੍ਹਾਂ ਦਾ ਇਕ ਕਸੀਦਾ ਵੀ ਮਿਲਦਾ ਹੈ, ਜਿਸ ਦੇ ਆਖਰ ਵਿਚ ਉਨ੍ਹਾਂ ਸ਼ਹਿਜ਼ਾਦਾ ਸਲੀਮ ਦਾ ਵੀ ਜ਼ਿਕਰ ਕੀਤਾ ਹੈ, ਜੋ ਉਨ੍ਹਾਂ ਦੇ ਵਾਰਸ ਸਨ। ਪਰ ਇਹ ਕੋਸ਼ਸ਼ ਵਿਅਰਥ ਗਈ ਜਾਪਦੀ ਹੈ। ਅਕਬਰ ਸ਼ਾਹ ਦੂਜੇ ਨੇ ਭਾਵੇਂ ਥੋੜ੍ਹੀ ਬਹੁਤ ਕਵਿਤਾ ਲਿਖੀ, ਪਰ ਉਹ ਸਾਹਿੱਤ ਜਾਂ ਕਲਾ ਪ੍ਰਸੰਸਕ ਨਹੀਂ ਸੀ। ਸੋ ਗ਼ਾਲਿਬ ਦੀ ਉਨ੍ਹਾਂ ਅਗੇ ਕੋਈ ਦਾਲ ਨਹੀਂ ਗਲੀ। ਅਕਬਰ ਸ਼ਾਹ ਦਾ ੧੮੩੭ ਵਿਚ

ਦੇਹਾਂਤ ਹੋ ਗਿਆ ਤੇ ਬਹਾਦਰ ਸ਼ਾਹ ਦੂਜਾ ਤਖ਼ਤ ਉਤੇ ਬੈਠਾ। ਇਹ ਨਵਾਂ ਬਾਦਸ਼ਾਹ ਨਾ ਕੇਵਲ ਉਰਦੂ ਜ਼ਬਾਨ ਦਾ ਆਲਮ ਸੀ, ਸਗੋਂ ਉਰਦੂ ਸਾਹਿੱਤ ਵਿਚ ਆਪਣੀ ਕਵਿਤਾ ਕਾਰਨ ਵੱਡੇ ਨਾਂ ਦਾ ਭਾਗੀ ਬਣਿਆ। ਉਹ ਆਪਣੇ ਤਖ਼ੱਲਸ (ਉਪਨਾਮ) ਜ਼ਫ਼ਰ ਹੇਠ ਲਿਖਿਆ ਕਰਦੇ ਸਨ। ਬਦਕਿਸਮਤੀ ਨਾਲ ਗ਼ਾਲਿਬ ਦੀ ਜ਼ਫ਼ਰ ਦੇ ਦਰਬਾਰ ਤਕ ਰਸਾਈ ਨਾ ਹੋ ਸਕੀ। ਕਿਉਂਕਿ ਜ਼ਫਰ ਨੂੰ ਤਖ਼ਤ ਉਤੇ ਬੈਠਣ ਦਾ ਕੋਈ ਚਿੱਤ ਚੇਤਾ ਵੀ ਨਹੀਂ ਸੀ, ਉਹ ਆਪਣਾ ਸਮਾਂ ਕਵਿਤਾ ਲਿਖਣ ਵਿਚ ਹੀ ਬਤੀਤ ਕਰਦਾ ਰਹਿੰਦਾ ਸੀ। ਪਹਿਲਾਂ ਪਹਿਲ ਉਸ ਨੇ ਉਰਦੂ ਦੇ ਮਸ਼ਹੂਰ ਕਵੀ ਨਸੀਰ ਤੋਂ ਸਲਾਹਵਾਂ ਲਈਆਂ ਤੇ ਉਹ ਜ਼ਫ਼ਰ ਦੇ ਉਸਤਾਦ ਬਣੇ। ਫੇਰ ਜਦੋਂ ਮਹਾਰਾਜਾ ਚੰਦੂ ਲਾਲ ਦੇ ਬੁਲਾਵੇ ਤੇ ਨਸੀਦ ਹੈਦਰਆਬਾਦ ਦੱਖਣ ਚਲੇ ਗਏ, ਤਾਂ ਕੁਝ ਚਿਰ ਜ਼ਫ਼ਰ ਨੇ ਕਾਜ਼ਿਮ ਅਲੀ ਬੇਕਰਾਰ ਤੋਂ ਇਸਲਾਹ ਲੈਣੀ ਸੁਰੂ ਕਰ ਦਿਤੀ। ੧੮੦੮ ਵਿਚ ਬੇਕਰਾਰ ਵੀ ਉੱਤਰ ਪੱਛਮੀ ਸੀਮਾ ਵਲ ਇਕ ਅਨੁਵਾਦਿਕ ਬਣ ਕੇ ਮਾਨਸਟੂਅਰਟ ਐਲਫਿਨਸਟੋਨ ਦੀ ਮੁਹਿੰਮ ਤੇ ਚਲੇ ਗਏ, ਜਿਸ ਨੂੰ ਅੰਗ੍ਰੇਜ਼ਾਂ ਨੇ ਕਾਬਲ ਦੇ ਅਮੀਰ ਨਾਲ ਸਮਝੌਤੇ ਉਤੇ ਗੱਲ ਬਾਤ ਕਰਨ ਲਈ ਭੇਜਿਆ ਸੀ। ਬੇਕਰਾਰ ਦੇ ਜਾਣ ਨਾਲ, ਜ਼ਫਰ ਨੇ ਉਸ ਸਮੇਂ ਉਭਰ ਰਹੇ ਇਕ ਨੌਜਵਾਨ ਕਵੀ ਮੁਹੰਮਦ ਇਬਰਾਹੀਮ ਜ਼ੌਕ ਵਲ ਧਿਆਨ ਦਿਤਾ। ਤੇ ਉਸ ਤੋਂ ਇਸਲਾਹ ਲੈਣੀ ਸ਼ੁਰੂ ਕਰ ਦਿਤੀ।

ਸੋ ਗ਼ਾਲਿਬ ਦੇ ਮੁਗ਼ਲ ਦਰਬਾਰ ਵਿਚ ਪੈਰ ਟਿਕਾਣ ਦਾ ਇਕੋ ਰਾਹ ਸੀ. ਉਹ ਵੀ ਉਨ੍ਹਾਂ ਦੇ ਦਿੱਲੀ ਆਉਣ ਸਮੇਂ ਰੁਕਿਆ ਹੋਇਆ ਸੀ। ਤੇ ਜੇ ਉਹ ਹੁਣ ਬਾਦਸ਼ਾਹ ਦੀ ਸਰਪ੍ਰਸਤੀ ਹਾਸਲ ਕਰਨ ਦੀ ਕੋਸ਼ਿਸ਼ ਵੀ ਕਰਦੇ ਤਾਂ ਨਾਂ ਕੇਵਲ ਜ਼ੌਕ ਤੇ ਉਸ ਦੇ ਸਾਥੀਆਂ ਦਾ ਵਿਰੋਧ ਹੀ ਹਾਇਲ ਸੀ, ਸਗੋਂ ਉਨ੍ਹਾਂ ਦਾ ਅਕਬਰ ਸ਼ਾਹ ਦੂਜੇ ਦੇ ਪੁੱਤਰ ਸਲੀਮ ਦੀ ਤਾਰੀਫ਼ ਵਿਚ ਲਿਖਿਆ ਹੋਇਆ ਕਸੀਦਾ ਵੀ ਉਨ੍ਹਾਂ ਦੇ ਰਸਤੇ ਦਾ ਰੋੜਾ ਬਣ ਸਕਦਾ ਸੀ। ਇਨ੍ਹਾਂ ਦੋਵਾਂ ਨੇ ਮਿਲ ਕੇ ਬਹਾਦਰ ਸ਼ਾਹ ਜ਼ਫ਼ਰ ਦੀ ਤਖ਼ਤ ਨਸ਼ੀਨੀ ਦਾ ਵਿਰੋਧ ਕੀਤਾ ਸੀ।

ਗ਼ਾਲਿਬ ਨੂੰ ਆਪਣੀ ਕਵਿਤਾ ਦੇ ਸਹੀ ਮੁੱਲ ਤੇ ਪਦਵੀ ਦਾ ਪੂਰਨ ਅਹਿਸਾਸ ਸੀ। ਜ਼ੌਕ ਵਰਗੇ ਕਵੀਆਂ ਹੱਥੋਂ ਤੇ ਉਨ੍ਹਾਂ ਦੀਆਂ ਜੁੰਡੀਆਂ ਹੱਥੋਂ,

ਗ਼ਾਲਿਬ ਦੀ ਕਾਫ਼ੀ ਦੁਰਗਤੀ ਹੋਈ ਹੋਵੇਗੀ। ਜਿਸ ਨਾਲ ਉਹ ਕਾਫ਼ੀ ਖ਼ੱਜਲ ਹੋਏ ਹੋਣਗੇ। ਉਨ੍ਹਾਂ ਦਾ ਸਾਰਾ ਜੀਵਨ ਹੀ ਔਕੜਾਂ ਲਹਦਿਆਂ ਬੀਤਿਆ ਸੀ। ਉਸ ਦੇ ਪਿਓ ਤੋਂ ਬਾਅਦ ਉਸ ਦੇ ਚਾਚੇ ਦੀ ਮੌਤ ਉਸ ਸਮੇਂ ਹੋਈ ਜਦ ਉਹ ਅਜੇ ਬਾਲੜੀ ਉਮਰ ਦਾ ਸੀ। ਪਹਿਲਾਂ ਹੀ ਬੜੀਆਂ ਔਕੜਾ ਸਨ। ਇਸ ਤਰ੍ਹਾਂ ਇਕ ਅਸੁਰੱਖਿਅਤ ਜੀਵਨ ਦਾ ਲੰਮਾ ਪੈਂਡਾ ਉਨ੍ਹਾਂ ਦੇ ਸਾਹਮਣੇ ਸੀ ਤੇ ਆਪਣਾ ਜੀਵਨ ਬਿਤਾਣ ਲਈ ਉਨ੍ਹਾਂ ਨੂੰ ਦੂਜਿਆਂ ਦੇ ਹੱਥਾਂ ਵਲ ਤੱਕਣਾ ਪਿਆ ਸੀ। ਜਦੋਂ ਬਾਲਿਗ਼ ਹੋਏ ਤਾਂ ਪਤਾ ਲੱਗਾ ਕਿ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਖ਼ਾਨਦਾਨ ਨਾਲ ਅਸਲੀ ਅਧਿਕਾਰ ਤੋਂ ਧੋਖੇ ਬਾਜ਼ੀ ਨਾਲ ਵੰਚਿਤ ਰਖਿਆ ਜਾ ਰਿਹਾ ਹੈ। ਜਿਸ ਕਾਰਨ ਉਨ੍ਹਾਂ ਨੂੰ ਬੜੀ ਲੰਮੀ ਚੌੜੀ ਮੁਕੱਦਮੇਬਾਜ਼ੀ ਕਰਨੀ ਪਈ, ਪੈਸਾ ਵੀ ਲੱਗਾ ਤੇ ਹਾਰ ਵੀ ਹੋਈ। ਸੋ ਇਸੇ ਕਰ ਕੇ ਉਨ੍ਹਾਂ ਦੇ ਮਨ ਵਿਚ ਉਸ ਸਮਾਜ ਦੇ ਖ਼ਿਲਾਫ਼ ਘਿਰਣਾ ਹੋ ਗਈ ਜਿਸ ਉਨ੍ਹਾਂ ਨਾਲ ਏਡਾ ਅਨਿਆਂ ਕੀਤਾ ਸੀ।

ਇਹੋ ਜਿਹੇ ਬੁਰੇ ਹਾਲੀਂ ਵੀ ਬੰਦੇ ਨੂੰ ਧਰਵਾਸ ਮਿਲ ਜਾਂਦਾ ਹੈ ਜੇ ਉਸ ਦੀ ਸੂਝ ਤੇ ਇਖ਼ਲਾਕੀ ਸਿਆਣਪ ਦਾ ਕੋਈ ਮੁੱਲ ਪਾ ਲਵੇ। ਬਹਾਦਰ ਸ਼ਾਹ ਜ਼ਫ਼ਰ ਦਾ ਦਰਬਾਰ ਭਾਵੇਂ ਕਿੰਨਾ ਵੀ ਮਾਮੂਲੀ ਸੱਤਹ ਦਾ ਕਿਉਂ ਨਾ ਹੋਵੇ, ਪਰ ਉਹ ਇਕ ਅਜਿਹੀ ਥਾਂ ਤੇ ਜ਼ਰੂਰ ਸੀ ਜਿਥੇ ਗ਼ਾਲਿਬ ਨੂੰ ਮਾਣ ਮਿਲ ਸਕਦਾ ਤੇ ਉਹ ਵੀ ਉਨ੍ਹਾਂ ਨੂੰ ਨਾ ਮਿਲਿਆ ਕਿਉਂਕਿ ਉਹ ਦੇਰ ਨਾਲ ਪੁਜੇ ਸਨ। ਸੋ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਜੇ ਉਨ੍ਹਾਂ ਦੀ ਆਪਣੇ ਸਾਹਿੱਤਕ ਵਾਤਾਵਰਨ ਦੇ ਵਿਰੁਧ, ਘਿਰਣਾ ਪੈਦਾ ਹੋ ਗਈ। ਇਹੋ ਘਿਰਣਾ ਉਨ੍ਹਾਂ ਦੀ ਅੰਤ ਵਿਚ ਬਹੁਤ ਵਡੀ ਸ਼ਕਤੀ, ਤੇ ਨਿਰਬਲਤਾ ਦੋਵੇਂ ਬਣ ਗਈ !......ਸ਼ਕਤੀ ਏਸ ਕਰ ਕੇ ਕਿ ਉਨ੍ਹਾਂ ਮਦਦ ਲਈ ਕਿਸੇ ਵਲ ਤੱਕਣਾ ਹੀ ਬੰਦ ਕਰ ਦਿਤਾ, ਨਿਰਬਲਤਾ ਏਸ ਲਈ ਕਿ ਵਿਰੋਧੀ ਵਾਤਾਵਰਨ ਵਿਚ ਉਹ ਠੀਕ ਤਰ੍ਹਾਂ ਸਮਾ ਨਹੀਂ ਸਕੇ।

**ਉਰਦੂ ਦੀਵਾਨ :**

ਭਾਵੇਂ ਉਨ੍ਹਾਂ ਨੂੰ ਸਰਕਾਰੇ ਦਰਬਾਰੇ ਮਾਨਤਾ ਨਹੀਂ ਮਿਲੀ, ਤਾਂ ਜਿਹੜੇ ਉਨ੍ਹਾਂ ਦੀ ਕਦਰ ਕਰਦੇ ਸਨ, ਉਨ੍ਹਾਂ ਨੂੰ ਦਿਲੋਂ ਮਹਾਂ ਕਵੀ ਮੰਨਦੇ ਸਨ।

ਹੌਲੀ ਹੌਲੀ ਉਨ੍ਹਾਂ ਨੇ ਆਪਣੀ ਮਿਹਨਤ ਤੇ ਠਰ੍ਹੰਮੇ ਨਾਲ ਵਿਦਵਾਨਾਂ ਤੇ ਕਲਾ ਰਸਿਕਾਂ ਦੇ ਸਮੂੰਹ ਨੂੰ ਆਪਣੇ ਵਲ ਕਰ ਲਿਆ। ਇਕ ਮਿੱਤਰ ਦੇ ਕਹਿਣ ਉਤੇ ਉਨ੍ਹਾਂ ਆਪਣੇ ਦੀਵਾਨ ਦੀ ਚੋਣ ਕੀਤੀ, ਉਹ ਸ਼ਿਅਰ ਕੱਢ ਦਿਤੇ ਜਿਨ੍ਹਾਂ ਦੇ ਮਤਲਬ ਗੁੰਝਲਦਾਰ, ਸਨ ਜਾਂ ਜਿਹੜੇ ਬਣਤਰ ਦੇ ਪਖੋਂ ਕਮਜ਼ੋਰ ਸਨ। ਤੇ ਇਸ ਤਰ੍ਹਾਂ ਉਨ੍ਹਾਂ ਆਪਣਾ ਉਰਦੂ ਦੀਵਾਨ ਪਹਿਲੀ ਵਾਰ ੧੮੪੧ ਵਿਚ ਛਾਪਿਆ ਜਿਸ ਵਿਚ ਸਾਰੇ ਬਾਰਾ ਸੌ ਸ਼ਿਅਰ ਸਨ।

ਇਸ ਤੋਂ ਛੇਤੀ ਹੀ ਬਾਅਦ, ੧੮੪੫ ਵਿਚ ਉਨ੍ਹਾਂ ਦਾ ਫ਼ਾਰਸੀ ਦਾ ਦੀਵਾਨ ਛਪਿਆ। ਇਹ ਉਰਦੂ ਵਾਲੇ ਦੀਵਾਨ ਤੋਂ ਕਾਫ਼ੀ ਵਡਾ ਸੀ ਕਿਉਂਕਿ ਇਸ ਵਿਚ ੬,੭੦੦੦, ਸ਼ਿਅਰ ਸਨ। ਇਨ੍ਹਾਂ ਦੋ ਦੀਵਾਨਾਂ ਦੇ ਛਪਣ ਨਾਲ ਗ਼ਾਲਿਬ ਉਰਦੂ ਤੇ ਫ਼ਾਰਸੀ ਦੇ ਕਵੀ ਦੇ ਤੌਰ ਤੇ ਮਸ਼ਹੂਰ ਹੋ ਗਏ। ਤੇ ਦੋਸਤਾਂ ਦੁਸ਼ਮਨਾਂ ਨੂੰ ਉਨ੍ਹਾਂ ਦੀ ਕਾਵਿ ਸ਼ਕਤੀ ਦਾ ਕਾਇਲ ਹੋਣਾ ਪਿਆ। ਉਰਦੂ ਦੀਵਾਨ ਦਾ ਦੂਜਾ ਐਡੀਸ਼ਨ ੧੮੪੭ ਵਿਚ ਹੀ ਕਢਣਾ ਪੈ ਗਿਆ। ਇਸ ਗੱਲ ਤੋਂ ਪਤਾ ਚਲਦਾ ਹੈ ਕਿ ਉਹ ਸਾਹਿੱਤਕ ਹਲਕਿਆਂ ਵਿਚ ਕਿੰਨੀ ਛੇਤੀ ਹਰਮਨ ਪਿਆਰੇ ਹੋ ਗਏ ਸਨ।

**ਮਾਇਕ ਤੰਗੀਆਂ :**

ਇਕ ਮਹਾਂ ਕਵੀ ਹੋਣਾ ਹੋਰ ਗੱਲ ਹੈ ਤੇ ਸੁਖ ਚੈਨ ਨਾਲ ਜੀਵਨ ਬਿਤਾਣਾ ਦੂਜੀ। ਉਨ੍ਹਾਂ ਸਦਾ ਆਪਣੀ ਚੱਦਰ ਤੋਂ ਬਾਹਰ ਪੈਰ ਪਸਾਰੇ। ਜਦੋਂ ਤੀਕ ਮਾਂ ਜਿਊਂਦੀ ਰਹੀ, ਉਨ੍ਹਾਂ ਦੀ ਥੁੜੇ ਵੇਲੇ ਸਹਾਇਤਾ ਕਰਦੀ ਰਹੀ। ਪੱਕੇ ਤੌਰ ਉਤੇ ਤਾਂ ਉਨ੍ਹਾਂ ਦੀ ਮਾਂ ਦੀ ਮੌਤ ਦੀ ਤਾਰੀਖ਼ ਤੇ ਨਹੀਂ ਦਸੀ ਜਾ ਸਕਦੀ, ਹਾਂ ਅਨੁਮਾਨ ਲਾ ਕੇ ਕਿਹਾ ਜਾ ਸਕਦਾ ਹੈ, ਕਿ ਦੁਰਘਟਨਾ, ਉਨ੍ਹਾਂ ਨਾਲ ੧੮੪੦ ਦੇ ਨੇੜੇ ਤੇੜੇ ਵਾਪਰੀ ਹੋਣੀ ਹੈ। ਜਿਸ ਪਿਛੋਂ ਮਾਲੀ ਮਦਦ ਵਾਲਾ ਇਹ ਜ਼ਰੀਆ ਵੀ ਬੰਦ ਹੋ ਗਿਆ। ੧੮੨੭ ਵਿਚ ਨਵਾਬ ਅਹਿਮਦ ਬਖ਼ਸ਼ ਖ਼ਾਂ ਵੀ ਰੱਬ ਨੂੰ ਪਿਆਰੇ ਹੋਏ ਸਨ, ਸੋ ਜੋ ਉਹ ਦੇ ਦਵਾ ਸਕਦੇ ਸਨ, ਉਹ ਵੀ ਗੱਲ ਨਹੀਂ ਰਹੀ ਸੀ। ਰਹਿੰਦੀ ਸਹਿੰਦੀ ਕਸਰ ਮੁਕੱਦਮੇਬਾਜ਼ੀ ਨੇ ਪੂਰੀ ਕਰ ਦਿਤੀ ਤੇ ਉਨ੍ਹਾਂ ਨੂੰ ਪੁੱਜ ਕੇ ਲੋਕਾਂ ਦਾ ਕਰਜ਼ਾਈ ਬਣਾ ਦਿਤਾ। ਇਸ ਲਈ ਉਨ੍ਹਾਂ ਵਾਸਤੇ ਤੇ ਉਨ੍ਹਾਂ ਦੇ ਦੋਸਤਾਂ ਲਈ ਇਹ

ਜ਼ਰੂਰੀ ਹੋ ਗਿਆ ਕਿ ਉਨ੍ਹਾਂ ਦੀ ਆਮਦਨ ਦਾ ਕੋਈ ਪ੍ਰਬੰਧ ਕਰਨ ਤਾਂ ਜੋ ਉਨ੍ਹਾਂ ਦੀ ਇਸ ਵਲੋਂ ਚਿੰਤਾ ਤਾਂ ਘਟੇ ।

**ਦਿੱਲੀ ਕਾਲਜ ਦਾ ਕਿੱਸਾ :**

ਸੰਨ ੧੮੪੦ ਵਿਚ ਗ਼ਾਲਿਬ ਦੀ ਜ਼ਿੰਦਗੀ ਵਿਚ ਕਿਸਮਤ ਨੇ ਉਨ੍ਹਾਂ ਲਈ ਆਪਣਾ ਦਰ ਖੋਲ੍ਹਿਆ, ਪਰ ਉਹ ਉਸ ਤੋਂ ਕੋਈ ਫ਼ਾਇਦਾ ਨਾ ਉਠਾ ਸਕੇ। ਉਹਨੀਂ ਦਿਨੀਂ ਜੇਮਜ਼ ਟਾਮਸਨ ਦਿੱਲੀ ਕਾਲਜ ਦੇ ਨਿਗਰਾਨ ਸਨ, ਉਹ ਇਸ ਦੇ ਮੁਆਇਨੇ ਲਈ ਕਾਲਜ ਵਿਚ ਆਏ ਤੇ ਕਿਹਾ ਕਿ ਕਾਲਜ ਵਿਚ ਫ਼ਾਰਸੀ ਪੜ੍ਹਾਨ ਦਾ ਕੋਈ ਖ਼ਾਤਰ ਖ਼ਾਹ ਇੰਤਜ਼ਾਮ ਨਹੀਂ ਤੇ ਇਸ ਤਰੁੱਟੀ ਨੂੰ ਪੂਰਿਆਂ ਕਰ ਲਿਆ ਜਾਵੇ। ਕਿਸੇ ਨੇ ਸਲਾਹ ਦਿਤੀ ਕਿ ਦਿੱਲੀ ਵਿਚ ਫ਼ਾਰਸੀ ਦੇ ਵਡੇ ਵਡੇ ਵਿਦਵਾਨ ਹਨ, ਜਿਵੇਂ ਕਿ ਗ਼ਾਲਿਬ ਉਰਦੂ ਕਵੀ ਮੋਮਿਨ, ਤੇ ਫ਼ਾਰਸੀ ਦਾ ਮਸ਼ਹੂਰ ਆਲਮ ਇਮਾਮ ਬਖ਼ਸ਼ ਸਹਿਬਈ, ਇਨ੍ਹਾਂ ਤਿੰਨਾਂ ਵਿਚੋਂ ਕਿਸੇ ਨੂੰ ਵੀ ਇਹ ਜ਼ਿੰਮੇਵਾਰੀ ਨਿਭਾਣ ਵਾਲੀ ਮਣਾਇਆ ਜਾ ਸਕਦਾ ਹੈ। ਇਸੇ ਕਰ ਕੇ ਥਾਮਸਨ ਨੇ ਸਭ ਤੋਂ ਪਹਿਲਾਂ ਗ਼ਾਲਿਬ ਨੂੰ ਬੁਲਾ ਭੇਜਿਆ। ਥਾਮਸਨ ਭਾਰਤ ਸਰਕਾਰ ਦੇ ਸੈਕਰਟਰੀ ਦੀ ਹੈਸੀਅਤ ਵਿਚ ਗ਼ਾਲਿਬ ਨੂੰ ਪਹਿਲਾਂ ਹੀ ਜਾਣਦੇ ਸਨ। ਤੇ ਗ਼ਾਲਿਬ ਨੂੰ ਸਰਕਾਰੇ ਦਰਬਾਰੇ ਕੁਰਸੀ ਨਸ਼ੀਨ ਹੋਣ ਕਾਰਨ ਮਿਲਦੇ ਜੁਲਦੇ ਰਹਿੰਦੇ ਸਨ। ਥਾਮਸਨ ਦੇ ਕਹਿਣ ਉਤੇ ਗ਼ਾਲਿਬ ਪਾਲਕੀ ਵਿਚ ਸਵਾਰ ਹੋ ਕੇ ਉਨ੍ਹਾਂ ਦੇ ਘਰ ਗਏ। ਜਦੋਂ ਉਹ ਥਾਮਸਨ ਦੇ ਘਰ ਪੁੱਜੇ ਤਾਂ ਅਗਵਾਈ ਲਈ ਕੋਈ ਉਨ੍ਹਾਂ ਨੂੰ ਲੈਣ ਨਾ ਆਇਆ। ਇਹ ਸਰਕਾਰੇ ਦਰਬਾਰੇ ਕੁਰਸੀ ਨਸ਼ੀਨਾਂ ਲਈ ਰਿਵਾਜ ਸੀ। ਪਹਿਲਾਂ ਤੇ ਥਾਮਸਨ ਸਾਹਿਬ ਉਨ੍ਹਾਂ ਦਾ ਉਠ ਕੇ ਸਵਾਗਤ ਕਰਦੇ ਹੁੰਦੇ ਸਨ। ਪਰ ਏਸ ਮੌਕੇ ਉਤੇ ਕੋਈ ਨਾ ਆਇਆ ਜੋ ਉਨ੍ਹਾਂ ਦਾ ਸੁਆਗਤ ਕਰਦਾ। ਕੁਝ ਦੇਰ ਪਿਛੋਂ ਥਾਮਸਨ ਸਾਹਿਬ ਬਾਹਰ ਆਏ ਤੇ ਪੁੱਛਿਆ ਕਿ ਗ਼ਾਲਿਬ ਸਾਹਿਬ ਅੰਦਰ ਕਿਉਂ ਨਹੀਂ ਆ ਗਏ ? ਗ਼ਾਲਿਬ ਨੇ ਵਜ੍ਹਾ ਦਸੀ। ਇਹ ਜਵਾਬ ਸੁਣ ਕੇ ਥਾਮਸਨ ਸਾਹਿਬ ਨੇ ਜਵਾਬ ਦਿਤਾ ਕਿ ਰਸਮੀ ਸਵਾਗਤ ਤੇ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਉਹ ਸਰਕਾਰੀ ਕੰਮ ਤੇ ਆਏ ਹੋਣ। ਹੁਣ ਕਿਉਂਕਿ ਉਹ

ਦਿੱਲੀ ਕਾਲਜ ਦੀ ਮੁਲਾਜ਼ਮਤ ਲਈਆਏ ਨੇ, ਇਸ ਲਈ ਰਸਮੀ ਸਵਾਗਤ ਦੇ ਉਹ ਹੱਕਦਾਰ ਨਹੀਂ । ਗ਼ਾਲਿਬ ਦਾ ਇਸ ਗੱਲ ਉਤੇ ਪ੍ਰਤੀਕਰਮ ਬਹੁਤ ਤਿੱਖਾ ਹੋ ਗਿਆ। ਉਨ੍ਹਾਂ ਕਿਹਾ ਕਿ ਮੈਂ ਤਾਂ ਤੁਹਾਡੇ ਕੋਲ ਦਿੱਲੀ ਕਾਲਜ ਦੀ ਮੁਲਾਜ਼ਮਤ ਲਈ ਏਸ ਕਰ ਕੇ ਆਇਆ ਸਾਂ, ਕਿ ਸਨਮਾਨ ਵਿਚ ਵਾਧਾ ਹੋਵੇਗਾ ਤੇ ਅਗ੍ਰੇਜ਼ੀ ਸਰਕਾਰੀ ਹਲਕਿਆਂ ਵਿਚ ਵਧੇਰੇ ਸਨਮਾਨ ਹੋਵੇਗਾ ਤੇ ਜੇ ਇਸ ਕਾਲਜ ਦੀ ਨੌਕਰੀ ਨਾਲ ਪਹਿਲਾ ਸਨਮਾਨ ਵੀ ਜਾਂਦਾ ਰਵ੍ਹੇ ਤਾਂ ਮੈਨੂੰ ਇਹ ਮੁਲਾਜ਼ਮਤ ਮਨਜ਼ੂਰ ਨਹੀਂ !" ਇਹ ਆਖ ਉਹ ਪਾਲਕੀ ਵਿਚ ਬੈਠ ਗਏ ਤੇ ਘਰ ਵਾਪਸ ਪਰਤ ਆਏ ।

ਇਸ ਘਟਨਾ ਤੋਂ ਉਨ੍ਹਾਂ ਦੇ ਸੁਭਾਅ ਤੇ ਆਚਰਣ ਦਾ ਪਤਾ ਲੱਗਦਾ ਹੈ, ਉਹ ਨੌਂ ਵਰ੍ਹਿਆਂ ਦੀ ਉਮਰ ਤੋਂ ੧੮੦੬ ਤੋਂ ਆਪਣੇ ਚਾਚੇ ਦੀ ਮੌਤ ਮਗਰੋਂ ਅੰਗ੍ਰੇਜ਼ ਸਰਕਾਰ ਤੋਂ ਪੈਨਸ਼ਨ ਲੈ ਰਹੇ ਸਨ । ਹਰ ਵੇਲੇ ਸਰਕਾਰੀ ਦਰਬਾਰ ਵਿਚ ਹਾਜ਼ਰ ਹੁੰਦੇ ਤੇ ਪ੍ਰਧਾਨਗੀ ਕਰ ਰਹੇ ਮਹਾਂ ਪੁਰਖ ਦੀ ਸ਼ਾਨ ਵਿਚ ਕਸੀਦਾ ਲਿਖਦੇ ਤੇ ਸ਼ਾਇਦ ਪੜ੍ਹਦੇ ਵੀ। ਉਨ੍ਹਾਂ ਦਾ ਦਾਅਵਾ ਸੀ ਕਿ ਉਹ ਫ਼ਾਰਸੀ ਦੇ ਬਹੁਤ ਵਡੇ ਉਸਤਾਦ ਤੇ ਆਲਮ ਹਨ । ਉਹ ਸਭ ਕੁਝ ਹੁੰਦਿਆਂ ਸੁੰਦਿਆਂ ਉਨ੍ਹਾਂ ਦੀ ਮਾਲੀ ਹਾਲਤ ਬਹੁਤ ਪਤਲੀ ਸੀ । ਆਸ ਸੀ ਕਿ ਉਹ ਇਹ ਮੌਕਿਆ ਹੱਥੋਂ ਨਹੀਂ ਗਵਾਣਗੇ ਤੇ ਕਾਲਜ ਦੀ ਨੌਕਰੀ ਕਰ ਲੈਣਗੇ, ਜਿਸ ਨਾਲ ਉਹ ਇਕ ਤਾਂ ਆਪਣੇ ਅੰਗ੍ਰੇਜ਼ ਸਰਪ੍ਰਸਤ ਨੂੰ ਖੁਸ਼ ਕਰ ਸਕਣਗੇ, ਦੂਜੇ ਲੋਕ ਵੀ ਉਨ੍ਹਾਂ ਨੂੰ ਫ਼ਾਰਸੀ ਦਾ ਉਸਤਾਦ ਤੇ ਆਲਮ ਮੰਨਣਗੇ ਤੇ ਤੀਜੇ ਇਸ ਸੌਦੇ ਨਾਲ ਉਨ੍ਹਾਂ ਦੀ ਮਾਇਕ ਹਾਲਤ ਵੀ ਸੁਧਰ ਜਾਵੇਗੀ। ਇਨ੍ਹਾਂ ਸਭਨਾਂ ਜ਼ਾਹਿਰੀ ਫ਼ਾਇਦਿਆ ਨੂੰ ਇਕ ਪਾਸੇ ਰਖ ਕੇ ਉਨ੍ਹਾਂ ਗ਼ੁੱਸੇ ਵਿਚ ਨੌਕਰੀ ਕਬੂਲਣ ਤੋਂ ਨਾਂਹ ਕਰ ਦਿਤੀ। ਇਸ ਨਾਂਹ ਦੇ ਨਤੀਜਿਆਂ ਤੋਂ ਬਿਲਕੁਲ ਲਾਪਰਵਾਹ ਹੋ ਕੇ, ਇਕ ਨਿਗੂਣੀ ਜਿਹੀ ਗੱਲ ਪਿਛੇ ਕਿ ਥਾਮਸਨ ਸਾਹਿਬ, ਉਨ੍ਹਾਂ ਦੇ ਸਵਾਗਤ ਲਈ ਨਹੀਂ ਸਨ ਆਏ। ਇਹ ਗੱਲ ਉਨ੍ਹਾਂ ਦੀ ਅਣਖ ਤੇ ਖ਼ਾਨਦਾਨੀ ਗੌਰਵ ਦੇ ਭਾਵਾਂ ਨੂੰ ਪ੍ਰਗਟਾਉਂਦੀ ਹੈ, ਜਿਸ ਦੀ ਰੱਖਿਆ ਉਹ ਬੜੀ ਚੌਕਸੀ ਨਾਲ ਉਹ ਕਰਦੇ ਰਹੇ ।

**ਜੂਏ ਕਾਰਨ ਕੈਦ :**

ਸ੍ਵੈਮਾਨ ਤੇ ਹੰਕਾਰ ਆਪਣੀ ਥਾਵੇਂ ਠੀਕ ਸਨ, ਪਰ ਉਹ ਉਨ੍ਹਾਂ ਦੀਆਂ ਮਾਲੀ ਮੁਸ਼ਕਲਾਂ ਨੂੰ ਹੱਲ ਤੇ ਨਹੀਂ ਸਨ ਕਰ ਸਕਦੇ। ਉਹ ਤੇ ਓਨੀਆਂ ਹੀ ਗੰਭੀਰ ਰਹੀਆਂ, ਜਿੰਨੀਆਂ ਕਿ ਪਹਿਲਾਂ ਸਨ। ਚੌਸਰ ਤੇ ਸ਼ਤਰੰਜ ਦੇ ਖਿਡਾਰੀ ਤਾਂ ਉਹ ਆਪਣੀ ਚੜ੍ਹਦੀ ਜਵਾਨੀ ਤੋਂ ਹੀ ਸਨ। ਇੰਜ ਲੱਗਦਾ ਹੈ ਮਾਇਕ ਲੋੜਾਂ ਕਾਰਨ ਉਨ੍ਹਾਂ ਨੇ ਵਧੇਰੇ ਸੰਜੀਦਗੀ ਨਾਲ ਇਨ੍ਹਾਂ ਨੂੰ ਖੇਡਣਾ ਸ਼ੁਰੂ ਕਰ ਦਿਤਾ। ਇਸ ਵਿਚ ਸ਼ਹਿਰ ਦੇ ਮੰਨੇ ਪ੍ਰਮੰਨੇ ਵਿਉਪਾਰੀ ਵੀ ਸ਼ਾਮਲ ਹੋਣ ਲੱਗੇ ਤੇ ਇਸ ਤਰ੍ਹਾਂ ਜੂਏ ਦੀ ਇਕ ਜੁੰਡਲੀ ਬਹਿਣ ਲੱਗੀ। ਇਸ ਚੀਜ਼ ਨੇ ਉਨ੍ਹਾਂ ਦੀ ਕਿਸੇ ਹੱਦ ਤੀਕ ਮਦਦ ਵੀ ਕੀਤੀ। ਪੁਲਸ ਨੂੰ ਵੀ ਪਤਾ ਲੱਗ ਗਿਆ ਕਿ ਸ਼ਹਿਰ ਵਿਚ ਜੂਆ ਚਲ ਰਿਹਾ ਹੈ। ਉਹ ਇਸ ਭੈੜੀ ਵਾਦੀ ਨੂੰ ਖ਼ਤਮ ਕਰਨਾ ਚਾਹੁੰਦੇ ਸਨ ਕਿਉਂਕਿ ਇਹ ਇੱਲਤ ਸ਼ਹਿਰ ਦੇ ਸਮਾਜੀ ਜੀਵਨ ਨੂੰ ਘੁਣ ਵਾਂਗ ਲੱਗੀ ਹੋਈ ਸੀ। ਸੋ ਹਰ ਰੋਜ਼ ਕਿਸੇ ਨਾ ਕਿਸੇ ਜੂਏਖ਼ਾਨੇ ਵਿਚ ਛਾਪਾ ਮਾਰਿਆ ਜਾਂਦਾ। ਤੇ ਜੁਆਰੀਏ ਫੜੇ ਜਾਂਦੇ, ਉਨ੍ਹਾਂ ਨੂੰ ਸਜ਼ਾ ਹੁੰਦੀ। ਗ਼ਾਲਿਬ ਉਤੇ ਹਾਲੇ ਤੀਕ ਕੋਈ ਹਰਫ਼ ਨਹੀਂ ਸੀ ਆਇਆ, ਕਿਉਂਕਿ ਸ਼ਹਿਰ ਦੇ ਕੋਤਵਾਲ ਨਾਲ ਉਨ੍ਹਾਂ ਦੀ ਮਿੱਤਰਤਾ ਸੀ. ਤੇ ਉਹ ਵੀ ਸਾਹਿੱਤ ਪ੍ਰੇਮੀ ਸੀ। ਪਰ ਉਸ ਦੀ ਕਿਸੇ ਹੋਰ ਥਾਂ ਬਦਲੀ ਹੋ ਗਈ ਤੇ ਹੁਣ ਇਕ ਹੋਰ ਬੰਦਾ ਪੁਲਿਸ ਇੰਸਪੈਕਟਰ ਫ਼ਜ਼ਲ ਹੁਸੈਨ ਖ਼ਾਂ ਆ ਲੱਗਿਆ, ਜਿਸ ਦਾ ਸਾਹਿੱਤ ਨਾਲ ਦੂਰ ਦਾ ਵੀ ਸੰਬੰਧ ਨਹੀਂ ਸੀ, ਬਸ ਆਪਣੇ ਫ਼ਰਜ਼ ਦੀ ਪਾਲਣਾ ਹੀ ਉਸ ਦਾ ਧਰਮ ਸੀ। ਉਸ ਦਿੱਲੀ 'ਚੋਂ ਜੂਏ ਦੀ ਲਾਹਨਤ ਦਾ ਖੁਰਾ ਖੋਜ ਮਿਟਾਉਣ ਦੀ ਸਹੁੰ ਖਾ ਲਈ। ਇਕ ਦਿਨ ਪਰਦਾ ਨਸ਼ੀਨ ਔਰਤਾਂ ਦਾ ਭੇਸ ਵਟਾ ਕੇ ਉਸ ਗ਼ਾਲਿਬ ਦੇ ਘਰ ਆਣ ਛਾਪਾ ਮਾਰਿਆ। ਉਹ ਪਾਲਕੀਆਂ ਵਿਚ ਪੁਲਸ ਦੇ ਬੰਦੇ ਬਿਠਾ ਕੇ ਗ਼ਾਲਿਬ ਦੇ ਘਰ ਜਾ ਪੁਜਿਆ ਕਿ ਪਰਦਾ ਨਸ਼ੀਨ ਜ਼ਨਾਨੀਆਂ ਗ਼ਾਲਿਬ ਦੇ ਘਰ ਆਈਆਂ ਹਨ। ਗ਼ਾਲਿਬ ਤੇ ਉਨ੍ਹਾਂ ਦੇ ਮਿੱਤਰ ਜੂਆ ਖੇਡਣ ਵਿਚ ਮਸਤ ਸਨ। ਜਦ ਪੁਲਸ ਦੇ ਸਿਪਾਹੀ ਸਿਰਾਂ ਉੱਤੇ ਹੀ ਆਣ ਖਲੋਤੇ ਤੇ ਜੁਆਰੀਆਂ ਨੂੰ ਰੰਗੇ-ਹੱਥੀਂ ਫੜ ਲਿਆ। ਜ਼ਾਹਿਰਾ ਤੌਰ ਤੇ ਪੁਲਸ ਦਾ ਮੁਕਾਬਲਾ ਵੀ ਕੀਤਾ ਗਿਆ, ਪਰ ਸਭ ਵਿਅਰਥ ਸੀ। ਅਮੀਰ

ਵਪਾਰੀ ਤੇ ਪੈਸੇ ਦੇ ਰਸੂਖ ਨਾਲ ਬਚ ਕੇ ਨਿਕਲ ਗਏ, ਪਰ ਗ਼ਾਲਿਬ ਨੂੰ ਜੂਆ ਖਿਡਾਣ ਦੇ ਜੁਰਮ ਵਿਚ ਫੜ ਲਿਆ ਗਿਆ। ਮੈਜਿਸਟ੍ਰੇਟ ਸਾਹਮਣੇ ਪੇਸ਼ ਕੀਤਾ ਗਿਆ ਤੇ ਜੂਆ ਖਿਡਾਣ ਦੇ ਜੁਰਮ ਵਿਚ ਮੁਕੱਦਮਾ ਚਲਾਇਆ ਗਿਆ। ਉਨ੍ਹਾਂ ਦੇ ਮਿੱਤਰਾਂ ਦੇ ਹਜ਼ਾਰ ਕੋਸ਼ਿਸ਼ ਕਰਨ, ਬਾਦਸ਼ਾਹ ਦ ਦਖ਼ਲ ਦੇਣ ਦੇ ਬਾਵਜੂਦ, ਗ਼ਾਲਿਬ ਨੂੰ ਛੇ ਮਹੀਨੇ ਦੀ ਸਖ਼ਤ ਕੈਦ ਤੇ ਦੋ ਸੌ ਰੁਪਏ ਦੀ ਸਜ਼ਾ ਬੋਲੀ ਗਈ। ਤੇ ਇਕ ਹੋਰ ਸ਼ਰਤ ਵੀ ਲਾ ਦਿਤੀ ਗਈ ਕਿ ਜੇ ਪੰਜਾਹ ਰੁਪਏ ਦੇ ਦਿਤੇ ਜਾਣ, ਤਾਂ ਚੱਕੀ ਦੀ ਸਜ਼ਾ ਮੁਆਫ਼ ਕਰ ਦਿਤੀ ਜਾਵੇਗੀ। ਤੇ ਜੇ ਜੁਰਮਾਨਾ ਨਹੀਂ ਅਦਾ ਕੀਤਾ ਜਾਵੇਗਾ, ਤਾਂ ਸਜ਼ਾ ਛੇ ਮਹੀਨੇ ਤੋਂ ਵਧਾ ਕੇ ਪੂਰਾ ਵਰ੍ਹਾ ਕਰ ਦਿਤੀ ਜਾਵੇਗੀ। ਉਨ੍ਹਾਂ ਛੇ ਮਹੀਨੇ ਪੂਰੀ ਕੈਦ ਨਹੀਂ ਕਟੀ, ਦਿੱਲੀ ਦੇ ਸਿਵਲ ਸਰਜਨ ਡਾਕਟਰ ਰਾਸ ਦੀ ਸਫ਼ਾਰਸ਼ ਉਤੇ ਉਨ੍ਹਾਂ ਨੂੰ ਤਿੰਨਾਂ ਮਹੀਨਿਆਂ ਪਿਛੋਂ ਛੱਡ ਦਿਤਾ ਗਿਆ।

ਇਸ ਕੈਦ ਦੀ ਸਜ਼ਾ ਨੇ ਗ਼ਾਲਿਬ ਦੇ ਸ੍ਵੈਮਾਨ ਉਤੇ ਬੜੀ ਭਾਰੀ ਸੱਟ ਮਾਰੀ। ਜੁਰਮਾਨਾ ਅਦਾ ਕਰ ਦਿਤਾ ਗਿਆ, ਇਸ ਕਰ ਕੇ ਤੇ ਇਹ ਕੈਦ ਸਿਵਾਏ ਆਜ਼ਾਦੀ ਨਾਲ ਬਾਹਰ ਭੌਣ ਦੀ ਰੁਕਾਵਟ ਦੇ ਕੁਝ ਵੀ ਨਹੀਂ ਸੀ ਰਹੀ। ਜੇਲ ਦੇ ਅਧਿਕਾਰੀਆਂ ਦਾ ਉਨ੍ਹਾਂ ਨਾਲ ਬਹੁਤ ਚੰਗਾ ਵਤੀਰਾ ਸ, ਕਿਉਂਕਿ ਉਹ ਗ਼ਾਲਿਬ ਦੀ ਸਮਾਜੀ ਹੈਸੀਅਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਤੇ ਇਹ ਵੀ ਜਾਣਦੇ ਸਨ ਕਿ ਉਹ ਕਿੱਡੇ ਵੱਡੇ ਸ਼ਾਇਰ ਹਨ। ਜੋ ਕੁਝ ਘਰੋਂ ਉਨ੍ਹਾਂ ਨੂੰ ਭੇਜਿਆ ਜਾਂਦਾ, ਮਿਲ ਜਾਂਦਾ, ਮਿੱਤਰਾਂ ਤੇ ਹੋਰ ਮਿਲਣ ਵਾਲਿਆਂ ਨੂੰ ਕੋਈ ਰੋਕ ਟੋਕ ਨਹੀਂ ਸੀ ਕੀਤੀ ਜਾਂਦੀ। ਤਾਂ ਵੀ ਕੈਦ, ਸਜ਼ਾ ਸੀ, ਜਿਹੜੀ ਇਕ ਇਖ਼ਲਾਕੀ ਜੁਰਮ ਕਾਰਨ ਉਨ੍ਹਾਂ ਨੂੰ ਦਿਤੀ ਗਈ ਸੀ। ਸੋ ਉਹ ਲੋਕਾਂ ਦੀਆਂ ਨਜ਼ਰਾਂ ਵਿਚ ਵਾਕਈ ਡਿੱਗੇ ਤੇ ਇਸ ਦੁਰਘਟਨਾ ਕਾਰਨ ਉਨ੍ਹਾਂ ਦੀ ਬੜੀ ਹੇਠੀ ਹੋਈ। ਸਮਾਜ ਏਹੋ ਜਿਹੇ ਅਪਰਾਧਾਂ ਨੂੰ ਮੁਆਫ਼ ਨਹੀਂ ਕਰਦਾ ਤੇ ਅਪਰਾਧੀਆਂ ਨੂੰ ਘਿਰਣਾ ਭਰੀਆਂ ਨਜ਼ਰਾਂ ਨਾਲ ਵੇਖਦਾ ਹੈ, ਇਸ ਗੱਲ ਵਲ ਧਿਆਨ ਨਹੀਂ ਦੇਂਦਾ ਕਿ ਸਜ਼ਾ ਕਿਸ ਜੁਰਮ ਕਾਰਨ ਹੋਈ। ਇਸ ਦਾ ਨਤੀਜਾ ਇਹ ਹੋਇਆ ਕਿ ਗ਼ਾਲਿਬ ਕਾਫ਼ੀ ਦੇਰ ਤੀਕ ਇਸ ਤਸੀਹੇ ਦੀ ਮਾਨਸਕ ਪੀੜ ਨੂੰ ਅਨੁਭਵ ਕਰਦੇ ਰਹੇ, ਏਥੋਂ ਤਕ ਮਹਿਸੂਸ ਕੀਤਾ ਕਿ ਇਕ ਵਾਰੀ ਤਾਂ ਕਿਸੇ ਹੋਰ ਸ਼ਹਿਰ ਵਿਚ ਜਾਣ ਦਾ ਖ਼ਿਆਲ ਵੀ ਦਿਮਾਗ਼ ਵਿਚ ਆਇਆ,

ਜਿਥੇ ਉਨ੍ਹਾਂ ਉਤੇ ਹੱਸਣ ਮਖ਼ੌਲ ਕਰਨ ਵਾਲਾ ਕੋਈ ਨਾ ਹੋਵੇ ।

ਇਸ ਘਟਨ ਨੇ ਭਾਵੇਂ ਉਨ੍ਹਾਂ ਦੇ ਸ੍ਵੈਮਾਨ ਉਤੇ ਭਾਰੀ ਸੱਟ ਮਾਰੀ, ਪਰ ਉਨ੍ਹਾਂ ਦੀ ਸਾਹਿੱਤ ਰਚਨਾ ਲਈ ਬਹੁਤ ਵਡਮੁੱਲੀ ਦੇਣ ਸਾਬਤ ਹੋਇਆ। ਉਨ੍ਹਾਂ ਜੇਲ ਵਿਚ ਫ਼ਾਰਸੀ ਕਵਿਤਾ ਰਚੀ ਜਿਹੜੀ ਉਨ੍ਹਾਂ ਦੇ ਅੰਤ੍ਰੀਵ ਭਾਵਾਂ ਦੀ ਜੀਊਂਦੀ ਜਾਗਦੀ ਤਸਵੀਰ ਹੈ। ਉਨ੍ਹਾਂ ਉਸ ਵਿਚ ਆਪਣੇ ਮੰਦੇ ਭਾਗਾਂ ਨੂੰ ਕੋਸਿਆ, ਤੇ ਸਿਤਾਰਿਆਂ ਦੀ ਪੁਠੀ ਚਾਲ ਨੂੰ ਭੈੜਿਆਂ ਆਖਿਆ। ਤੇ ਸਮਾਜ ਨੂੰ ਵੀ ਲੰਮੇ ਹੱਥੀਂ ਲਿਆ ਹੈ ਜਿਸ ਨੇ ਉਨ੍ਹਾਂ ਦੀ ਵਡਿਆਈ ਵਲੋਂ ਮੁਖ ਮੋੜ ਕੇ, ਉਨ੍ਹਾਂ ਨੂੰ ਚੋਰਾਂ ਯਾਰਾਂ ਤੇ ਸ਼ਹਿਰ ਦੇ ਸ਼ੁਹਦਿਆਂ ਨਾਲ ਰਹਿਣ ਦੇ ਤਸੀਹੇ ਦਿਤੇ ਸਨ। ਉਨ੍ਹਾਂ ਆਪਣੇ ਇਨ੍ਹਾਂ ਮੰਦੇ ਦਿਨਾਂ ਦੇ ਯਾਰਾਂ ਦੀ, ਖ਼ਾਸ ਕਰ ਕੇ ਨਵਾਬ ਮੁਸਤਫ਼ਾ ਖ਼ਾਂ ਸ਼ੇਫ਼ਤਾ ਦੀ, ਬੜੀ ਤਾਰੀਫ਼ ਕੀਤੀ ਹੈ। ਜੋ ਦਿੱਲੀ ਦੇ ਰਈਸ ਤੇ ਗ਼ਾਲਿਬ ਦੇ ਬਹੁਤ ਗੂੜ੍ਹੇ ਮਿੱਤਰ ਸਨ। ਸ਼ੇਫ਼ਤਾ ਉਰਦੂ ਤੇ ਫ਼ਾਰਸੀ ਦੇ ਕਵੀ ਵੀ ਸਨ, ਤੇ ਗ਼ਾਲਿਬ ਕੋਲੋਂ ਫ਼ਾਰਸੀ ਕਵਿਤਾ ਬਾਰੇ ਸਲਾਹ ਮਸ਼ਵਰਾ ਵੀ ਲੈਂਦੇ ਸਨ ! ਗ਼ਾਲਿਬ ਦੇ ਫ਼ਾਰਸੀ ਦੇ ਗਿਆਨ ਦੇ ਪ੍ਰਸੰਸਕ ਸਨ, ਤੇ ਦਿਲੋਂ ਉਸ ਦੇ ਦਿਲ ਤੇ ਦਿਮਾਗ਼ ਦੀਆਂ ਖ਼ੂਬੀਆਂ ਦੇ ਮਦਾਹ ਸਨ ! ਜਿਉਂ ਹੀ ਉਨ੍ਹਾਂ ਨੂੰ ਗ਼ਾਲਿਬ ਦੇ ਫੜੇ ਜਾਣ ਦੀ ਖ਼ਬਰ ਮਿਲੀ ਉਨ੍ਹਾਂ ਨੇ ਗ਼ਾਲਿਬ ਨੂੰ ਰਿਹਾ ਕਰਵਾਨ ਲਈ ਸਾਰਾ ਟਿੱਲ ਲਾ ਦਿਤਾ, ਪਰ ਉਨ੍ਹਾਂ ਨੂੰ ਕਾਮਯਾਬੀ ਨਾ ਹੋਈ। ਗ਼ਾਲਿਬ ਤੇ ਮੁਕੱਦਮਾ ਚਲਿਆ ਤੇ ਸਜ਼ਾ ਬੋਲੀ ਗਈ। ਸ਼ੇਫ਼ਤਾ ਨੇ ਉਨ੍ਹਾਂ ਦੇ ਮੁਕੱਦਮੇ ਉਤੇ ਪੈਸੇ ਖ਼ਰਚ ਕੀਤੇ। ਜਿੰਨੀ ਦੇਰ ਗ਼ਾਲਿਬ ਜੇਲ ਵਿਚ ਰਹੇ, ਹਰ ਦੂਜੇ ਦਿਨ ਉਹ ਉਨ੍ਹਾਂ ਨੂੰ ਮਿਲਣ ਜਾਂਦੇ, ਤੇ ਵਧ ਤੋਂ ਵਧ ਸਮਾਂ ਉਨ੍ਹਾਂ ਕੋਲ ਰਹਿ ਕੇ ਉਨ੍ਹਾਂ ਦੇ ਦੁੱਖ ਨੂੰ ਭੁਲਾਣ ਦਾ ਜਤਨ ਕਰਦੇ। ਸਾਡੇ ਕਵੀ ਨੇ ਨਵਾਬ ਸ਼ੇਫ਼ਤਾ ਦੇ ਸਿਦਕ ਤੇ ਦੋਸਤੀ ਦੇ ਆਪਣੀ ਕਵਿਤਾ ਵਿਚ ਵੀ ਗੁਣ ਗਾਏ ਹਨ !

**ਦਰਬਾਰੀ ਇਤਿਹਾਸਕਾਰ :**

ਜੇਲ ਤੋਂ ਰਿਹਾਈ ਪਿਛੋਂ, ਆਪ ਮੌਲਾਨਾ ਨਸੀਰਉੱਦੀਨ ਉਰਫ਼ ਮੀਆਂ ਕਾਲੇ ਸਾਹਿਬ, ਜੋ ਬਾਦਸ਼ਾਹ, ਬਹਾਦਰ ਸ਼ਾਹ ਦੂਜੇ ਦੇ ਧਾਰਮਕ ਤੇ ਅਧਿਆਤਮਕ ਉਸਤਾਦ ਸਨ, ਕੋਲ ਰਹੇ ! ਉਨ੍ਹਾਂ ਦੇ ਸਾਰੇ ਦੋਸਤ ਜਾਣਦੇ

ਸਨ ਕਿ ਉਨ੍ਹਾਂ ਦੀ ਮਾਲੀ ਹਾਲਤ ਬੜੀ ਖ਼ਰਾਬ ਸੀ। ਉਨ੍ਹਾਂ ਦੀਆਂ ਔਕੜਾਂ ਦੂਰ ਕਰਨ ਲਈ ਇਹ ਜ਼ਰੂਰੀ ਸੀ ਕਿ ਉਨ੍ਹਾਂ ਦੀ ਆਮਦਨ ਦਾ ਕੋਈ ਪੱਕਾ ਪ੍ਰਬੰਧ ਕੀਤਾ ਜਾਂਦਾ। ਸੋ ਦਰਬਾਰੀ ਹਕੀਮ ਤੇ ਵਜ਼ੀਰ ਇਹਸਾਨਉੱਲਾ ਖ਼ਾਂ, ਸਾਹਿੱਤਕਾਰਾਂ ਦਾ ਵੱਡਾ ਸਰਪ੍ਰਸਤ ਤੇ ਮਿਰਜ਼ਾ ਗ਼ਾਲਿਬ ਦਾ ਗੂੜ੍ਹਾ ਮਿੱਤਰ ਸੀ। ਸੋ ਉਸ ਨੇ ਨਸੀਰ ਉੱਦੀਨ ਨਾਲ ਮਿਲ ਕੇ ਇਹ ਸਲਾਹ ਕੀਤੀ ਕਿ ਗ਼ਾਲਿਬ ਲਈ ਬਹਾਦਰਸ਼ਾਹ ਅਗੇ ਬੇਨਤੀ ਕੀਤੀ ਜਾਵੇ। ਇਸ ਦਾ ਨਤੀਜਾ ਇਹ ਹੋਇਆ, ੧੮੫੦ ਵਿਚ ਗ਼ਾਲਿਬ ਨੂੰ ਬਾਦਸ਼ਾਹ ਵਲੋਂ ਸੱਦਾ ਆਇਆ ਤੇ ਕਿਹਾ ਗਿਆ, ਕਿ ਉਹ ਤੈਮੂਰ ਖ਼ਾਨਦਾਨ ਦਾ ਇਤਿਹਾਸ ਫ਼ਾਰਸੀ ਵਿਚ ਲਿਖਣ ਤੇ ਇਸ ਕੰਮ ਲਈ ਉਨ੍ਹਾਂ ਨੂੰ ੬੦੦ ਰੁਪਏ ਸਾਲਾਨਾ ਦਿਤਾ ਜਾਵੇਗਾ। ਇਸ ਤੋਂ ਇਲਾਵਾ ਨਜ਼ਮੁਉੱਦੌਲਾ, ਕਬੀਰ ਉਲਮਲਕ, ਨਿਜ਼ਾਮੇ ਜੰਗ ਦਾ ਖ਼ਿਤਾਬ ਤੇ ਖ਼ਿਲਅੱਤ ਵੀ ਦਿਤੀ ਗਈ! ਇਸ ਤਰ੍ਹਾਂ ਗ਼ਾਲਿਬ ਮੁਗ਼ਲ ਦਰਬਾਰ ਵਿਚ ਇਕ ਖ਼ਾਸ ਅਹੁਦੇ ਤੇ ਇਕ ਨਿਸਚਤ ਤਨਖ਼ਾਹ ਉਤੇ ਨੌਕਰ ਹੋ ਗਏ। ਉਸੇ ਵਕਤ ਇਹਸਾਨਉੱਲਾ ਖ਼ਾਂ ਨੂੰ ਕਿਹਾ ਗਿਆ ਕਿ ਇਸ ਇਤਿਹਾਸ ਦੀ ਸਾਰੀ ਸਾਮਿਗਰੀ ਗ਼ਾਲਿਬ ਨੂੰ ਦੇ ਦੇਣ ਤੇ ਗ਼ਾਲਿਬ ਉਸ ਨੂੰ ਫ਼ਾਰਸੀ ਵਿਚ ਲਿਖਣ। ਇਹ ਕੰਮ ੧੮੫੭ ਤੀਕ ਨਿਰਵਿਘਣ ਚਲਦਾ ਰਿਤਾ ਤੇ ਫੇਰ ਗ਼ਦਰ ਹੋ ਗਿਆ। ਗ਼ਾਲਿਬ ਇਹ ਇਤਿਹਾਸ ਦੋ ਸੈਂਚੀਆਂ ਵਿਚ ਪੂਰਾ ਕਰਨਾ ਚਾਹੁੰਦੇ ਸਨ, ਪਹਿਲਾ ਭਾਗ ਤੈਮੂਰ ਤੋਂ ਲੈ ਕੇ ਹੁੰਮਾਯੂ ਤਕ, ਤੇ ਦੂਜਾ ਅਕਬਰ ਤੋਂ ਲੈ ਕੇ ਬਹਾਦਰ ਸ਼ਾਹ ਦੂਜੇ ਤਕ। ਇਹਸਾਨਉੱਲਾ ਖ਼ਾਂ, ਜਿਸ ਦਾ ਕੰਮ ਇਹ ਸਾਰੀ ਸਾਮਿਗਰੀ ਕਈ ਥਾਵਾਂ ਤੋਂ ਇਕੱਠੀ ਕਰਨਾ ਸੀ, ਉਹ ਹੋਰ ਰੁਝੇਵਿਆਂ ਕਾਰਨ ਇਹ ਕੰਮ ਬਾਕਾਇਦਾ ਨਾ ਕਰ ਸਕੇ। ਇਸ ਕਰ ਕੇ ਪਹਿਲੇ ਭਾਗ ਦਾ ਕੰਮ ਵੀ ਕਈ ਵਰ੍ਹੇ ਰੁਲਦਾ ਰਿਹਾ ਤੇ ਬੜੀ ਮੁਸ਼ਕਲ ਨਾਲ ਜਿਵੇਂ ਕਿਵੇਂ ਪੂਰਾ ਹੋਇਆ, ਇਹ ਗੱਲ ਲੁਕੀ ਛਿਪੀ ਨਹੀਂ ਕਿ ਦੂਜੀ ਜਿਲਦ ਦੀ ਸਮਿਗਰੀ ਮਿਲੀ ਨਹੀਂ। ਇਹ ਵੇਖਦਿਆਂ ਹੋਇਆ ਕਿ ਕੋਈ ਇਸ ਕੰਮ ਵਿਚ ਦਿਲਚਸਪੀ ਨਹੀਂ ਲੈ ਰਿਹਾ ਗ਼ਾਲਿਬ ਵੀ ਜ਼ਰਾ ਅਵੇਸਲੇ ਹੋ ਗਏ ਤੇ ਆਪ ਨੇ ਵੀ ਇਸ ਇਤਿਹਾਸ ਦੀ ਸਾਮਿਗਰੀ ਲਈ ਨਾ ਕਿਹਾ। ਤੇ ਦੂਜੀ ਜਿਲਦ ਕਦੀ ਵੀ ਨਾ ਲਿਖੀ ਗਈ। ਪਹਿਲੀ ਜਿਲਦ ਮੇਹਰੇ ਨੀਮਰੂਜ਼, ਦੇ ਨਾਂ ਹੇਠ, ੧੮੫੪ ਵਿਚ ਲਾਲ ਕਿਲ੍ਹੇ ਦੇ ਸ਼ਾਹੀ

ਛਾਪੇ ਖ਼ਾਨੇ ਤੋਂ ਪ੍ਰਕਾਸ਼ਤ ਹੋਈ।

ਇਸ ਦੇ ਪਿਛੋਂ ਥੋੜਾ ਜਿੰਨਾ ਸੁਖ ਤੇ ਆਰਾਮ ਦਾ ਸਮਾਂ ਆਇਆ। ਨਵੰਬਰ ੧੮੫੪ ਵਿਚ ਬਾਦਸ਼ਾਹ ਦਾ ਉਸਤਾਦ ਮੁਹੰਮਦ ਇਬਰਾਹੀਮ ਜ਼ੌਕ ਚਲਾਣਾ ਕਰ ਗਿਆ। ਤੇ ਬਾਦਸ਼ਾਹ ਨੇ ਹੁਣ ਗ਼ਾਲਿਬ ਤੋਂ ਕਵਿਤਾ ਵਿਚ ਇਸਲਾਹ ਲੈਣੀ ਸ਼ੁਰੂ ਕੀਤੀ। ਇਸੇ ਲਈ ਵਲੀ ਅਹਿਦ ਮਿਰਜ਼ਾ ਫ਼ਖ਼ਰਉੱਦੀਨ ਨੇ ਵੀ ਗ਼ਾਲਿਬ ਨੂੰ ਉਸਤਾਦ ਬਣਾ ਲਿਆ। ਮਿਰਜ਼ਾ ਫ਼ਖ਼ਰਉੱਦੀਨ ੪੦੦ ਰੁਪਏ ਸਾਲਾਨਾ, ਉਸਤਾਦ ਨੂੰ ਮਿਹਨਤਾਨਾ ਦੇਣ ਲਗੇ; ਅੱਵਧ ਦੇ ਬਾਦਸ਼ਾਹ ਵਾਜਦ ਅਲੀ ਸ਼ਾਹ ਨੇ ਵੀ ਗ਼ਾਲਿਬ ਦਾ ਸਾਲਾਨਾ ਵਜ਼ੀਫ਼ਾ ਲਾ ਦਿਤਾ। ਇਨ੍ਹਾਂ ਵਜ਼ੀਫ਼ਿਆਂ ਸਦਕਾ ਗ਼ਾਲਿਬ ਨੇ ਸੁਖ ਦਾ ਸਾਹ ਲਿਆ ਹੋਵੇਗਾ ਤੇ ਕੁਝ ਦਿਨ ਆਰਾਮ ਦੇ ਬਿਤਾਏ ਹੋਣਗੇ।

**ਗ਼ਦਰ :**

ਦੇਵਨੇਤ ਨਾਲ ਹਾਲਾਤ ਛੇਤੀ ਹੀ ਵਿਗੜ ਗਏ। ੧੮੫੭ ਵਿਚ ਇਕ ਬਹੁਤ ਵਡਾ ਹਾਦਸਾ ਹੋਇਆ, ਜਿਸ ਨੂੰ ਅੰਗਰੇਜ਼ ਤੇ ਸਿਪਾਹੀਆਂ ਦਾ ਗ਼ਦਰ ਕਹਿੰਦੇ ਹਨ। ਤੇ ਭਾਰਤੀ ਉਸ ਨੂੰ ਆਜ਼ਾਦੀ ਦੀ ਪਹਿਲੀ ਜੰਗ ਦਾ ਨਾਂ ਦੇਂਦੇ ਹਨ। ਇਸ ਦੇ ਫਲਸਰੂਪ ਭਾਰਤ ਵਿਚ ਤੈਮੂਰ ਖ਼ਾਨਦਾਨ ਦਾ ਪੂਰੀ ਤਰ੍ਹਾਂ ਖ਼ਾਤਮਾ ਹੋ ਗਿਆ ਤੇ ਸਾਡਾ ਦੇਸ਼ ਪੂਰੀ ਤਰ੍ਹਾਂ ਵਿਦੇਸ਼ੀ ਸਰਕਾਰ ਦੇ ਅਧੀਨ ਹੋ ਗਿਆ। ਇਸ ਉਥੱਲ ਪਥੱਲ ਦੇ ਨਤੀਜਿਆਂ ਤੋਂ ਗ਼ਾਲਿਬ ਵੀ ਨਾ ਬਚ ਸਕੇ।

ਇਹ 'ਗ਼ਦਰ' ਸਿਆਸੀ ਵਧੀਕੀਆਂ, ਤੇ ਜਬਰ ਦੀ ਅੱਤ ਸੀ, ਜਿਹੜੀਆਂ ਅੰਗਰੇਜ਼ ਵਲੋਂ ਜਾਰੀ ਸਨ, ਜਦੋਂ ਤੋਂ ਉਨ੍ਹਾਂ ਦੇ ਭਾਰਤ ਵਿਚ ਵਿਉਪਾਰ ਦੇ ਕੰਮ ਦੀ ਥਾਂ ਹਕੂਮਤ ਦੇ ਕੰਮ ਨੂੰ ਸੰਭਾਲਿਆ ਸੀ! ਉਹ ਕੁਝ ਹੋਰ ਯੂਰਪੀ ਕੌਮਾਂ ਨਾਲ ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਆਏ ਤਾਂ ਵਿਉਪਾਰੀ ਬਣ ਕੇ ਸਨ, ਇੰਗਲਸਤਾਨ ਦੀ ਸਰਕਾਰ ਦੇ ਫ਼ਰਮਾਨ ਹੇਠ ਉਨ੍ਹਾਂ ਇਸ ਕੰਮ ਲਈ ਈਸਟ ਇੰਡੀਆ ਕੰਪਨੀ ਬਣਾਈ ਸੀ। ਜਦੋਂ ਤੀਕ ਮੁਗ਼ਲ ਸਰਕਾਰ ਤਾਕਤਵਰ ਤੇ ਪੁਰਅਸਰ ਰਹੀ ਤਦ ਤੀਕ ਤਾਂ ਉਹ ਵਿਉਪਾਰ ਹੀ ਕਰਦੇ ਰਹੇ, ਭਾਵੇਂ ਇਹ ਹਕੂਮਤ ਆਗਰੇ ਤੋਂ ਹੁੰਦੀ ਰਹੀ ਜਾਂ ਦਿੱਲੀ ਤੋਂ। ਪਰ ੧੭੦੭ ਵਿਚ

ਔਰੰਗਜ਼ੇਬ ਦੀ ਮੌਤ ਪਿਛੋਂ ਦਿੱਲੀ ਸਰਕਾਰ ਦਾ ਦੂਰ ਦੂਰ ਦੀਆਂ ਰਿਆਸਤਾਂ ਉਤੇ ਜ਼ੋਰ ਘਟ ਗਿਆ, ਤੇ ਇਕ ਬੇਚੈਨੀ ਦੀ ਹਾਲਤ ਤੇ ਖ਼ਾਨਾ ਜੰਗੀ ਦਾ ਯੁਗ ਸ਼ੁਰੂ ਹੋ ਗਿਆ। ਇਨ੍ਹਾਂ ਵਿਗੜੇ ਹੋਏ ਹਾਲਾਤ ਵਿਚ ਅੰਗਰੇਜ਼ੀ ਤੇ ਫ਼ਰਾਂਸੀਸੀ ਵਪਾਰੀ ਕੰਪਨੀਆਂ ਨੂੰ ਭਾਰਤ ਵਿਚ ਆਪਣੇ ਪੈਰ ਪਸਾਰਨ ਦਾ ਮੌਕਾ ਮਿਲਿਆ, ਤੇ ਉਹ ਰਾਜਨੀਤਕ ਕੰਮਾਂ ਵਿਚ ਵਧੇਰੇ ਦਖ਼ਲ ਦੇਣ ਲਗੇ। ਉਨ੍ਹਾਂ ਆਪਣੀ ਫ਼ੌਜ ਰਖਣੀ ਸ਼ੁਰੂ ਕਰ ਦਿਤੀ ਤੇ ਆਪਣੇ ਕਾਰਖ਼ਾਨਿਆਂ ਨੂੰ ਕਿਲ੍ਹਾ ਬੰਦ ਕਰ ਲਿਆ। ਤੇ ਆਪਣੇ ਪਿੱਠੂਆਂ ਨੂੰ ਰਿਆਸਤਾਂ ਦੇ ਰਾਜੇ ਬਣਾਉਣ ਲਈ ਉਹ ਸਥਾਨਕ ਝਗੜਿਆਂ ਵਿਚ ਹਿੱਸਾ ਲੈਣ ਲਗੇ। ਇਸ ਤਰ੍ਹਾਂ ਹੌਲੀ ਹੌਲੀ, ਇੰਗਲਿਸਤਾਨ ਤੇ ਫ਼ਰਾਂਸ ਵਿਚ ਇਕ ਦੌੜ ਲਗ ਗਈ ਕਿ ਕਿਹੜਾ ਭਾਰਤ ਵਿਚ ਵਧ ਤੋਂ ਵਧ ਲਾਹੇਵੰਦ ਥਾਂ ਪ੍ਰਾਪਤ ਕਰਦਾ ਹੈ।

ਸ਼ਾਂਤੀ ਤੇ ਉੱਨਤੀ ਦੇ ਇਕ ਲੰਮੇ ਸਮੇਂ ਪਿਛੋਂ, ਦੇਸ ਦੇ ਸਮਾਜੀ ਢਾਂਚੇ ਤੇ ਪ੍ਰਬੰਧ ਵਿਚ ਤ੍ਰੇੜ ਆ ਗਈ। ਤੇ ਇਹ ਕਿਸੇ ਲਾਲਚੀ ਤੇ ਧਨ ਦੌਲਤ ਬਣਾਨ ਵਾਲਿਆਂ ਵਾਸਤੇ ਸੁਨਿਹਰੀ ਮੌਕਾ ਸੀ, ਜਦੋਂ ਪੁਰਾਣੀਆਂ ਰਿਆਸਤਾਂ ਤਾਸ਼ ਦੇ ਮਹੱਲਾਂ ਵਾਂਗ। ਡਿਗ ਰਹੀਆਂ, ਤੇ ਰਾਤੋ ਰਾਤ ਨਵੀਆਂ ਰਿਆਸਤਾਂ ਖੜੀਆਂ ਹੋ ਰਹੀਆਂ ਸਨ! ਸੋ ਕਈ ਵਰ੍ਹੇ ਅੰਗ੍ਰੇਜ਼ ਤੇ ਫ਼ਰਾਂਸੀਸੀ ਇਕ ਦੂਜੇ ਤੋਂ ਵਧ ਚੜ੍ਹ ਕੇ ਆਪੋ ਆਪਣੇ ਪ੍ਰਭਾਵ ਖੇਤਰ ਨੂੰ ਵਧਾਉਣ ਦੀ ਦੌੜ ਲਾਂਦੇ ਰਹੇ। ਅੰਗ੍ਰੇਜ਼ਾਂ ਦਾ ਕਿਸਮਤ ਨੇ ਸਾਥ ਦਿਤਾ। ਤੇ ਉਨ੍ਹਾਂ ਵਧੇਰੇ ਇਲਾਕੇ ਉਤੇ ਆਪਣਾ ਅਸਰ ਰਸੂਖ਼ ਵਧਾ ਲਿਆ। ਫ਼ਰਾਂਸੀਸੀ ਹੌਲੀ ਹੌਲੀ ਹਾਰ ਗਏ ਤੇ ਆਪਣੇ ਦੁਸ਼ਮਨਾਂ ਲਈ ਰਾਹ ਵਿਹਲਾ ਕਰ ਗਏ। ਅੰਗ੍ਰੇਜ਼ ਹੁਣ ਬਹੁਤ ਸਾਰੇ ਨਵੇਂ ਇਲਾਕਿਆਂ ਦੇ ਮਾਲਕ ਸਨ। ਉਨ੍ਹਾਂ ਆਪਣੇ ਪਿਠੂਆਂ ਤੇ ਅਧੀਕਾਰ ਨੂੰ ਮੁਖ ਰੱਖਦਿਆਂ ਇਹ ਕੋਸ਼ਿਸ਼ਾਂ ਆਰੰਭ ਕਰ ਦਿਤੀਆਂ ਕਿ ਉਹ ਜਿਵੇਂ ਕਿਵੇਂ ਪੂਰੇ ਦੇਸ ਤੇ ਅਧਿਕਾਰ ਜਮਾ ਲੈਣ। ਇਸ ਦਾ ਨਤੀਜਾ ਇਹ ਹੋਇਆ ਕਿ ਭਾਰਤੀ ਰਾਜੇ ਤੇ ਮਹਾਰਾਜੇ ਜਿਨ੍ਹਾਂ ਦੀਆਂ ਰਿਆਸਤਾਂ ਖੁੱਸ ਗਈਆਂ ਸਨ। ਉਨ੍ਹਾਂ ਨੂੰ ਬੜਾ ਦੁੱਖ ਸੀ, ਤੇ ਨਵੇਂ ਹਾਕਮਾਂ ਵਿਰੁੱਧ ਬਹੁਤ ਗ਼ੁਸਾ। ਇਹ ਅੱਗ ਅੰਦਰ ਅੰਦਰੇ ਸੁਲਗ ਰਹੀ ਸੀ, ਕਿਉਂਕਿ ਵਿਰੋਧ ਜਥੇਬੰਦ ਤੌਰ ਤੇ ਹਾਲੇ ਨਹੀਂ ਸੀ ਹੋਇਆ, ਪਰ ਇਹ ਲਾਵਾ ਉਚਿੱਤ ਸਮੇਂ ਤੇ ਪਾਟਣ ਲਈ ਬੇਕਰਾਰ ਸੀ। ਅਚਾਨਕ ਉਸੇ ਵੇਲੇ ਇਕ ਬਹਾਨਾ ਮਿਲ ਗਿਆ ਜਦੋਂ

ਅੰਗ੍ਰੇਜ਼ ਅਧਿਕਾਰੀਆਂ ਨੇ ਫ਼ੌਜੀਆਂ ਨੂੰ ਨਵੀਂ ਕਿਸਮ ਦ ਕਾਰਤੂਸ ਦਿਤੇ। ਚਲਾਉਣ ਤੋਂ ਪਹਿਲਾਂ ਕਾਰਤੂਸਾਂ ਦੇ ਸਿਰੇ ਦੰਦਾਂ ਨਾਲ ਕਟਣੇ ਪੈਂਦੇ ਸਨ। ਇਹ ਅਫ਼ਵਾਹ ਉਡਾ ਦਿਤੀ ਗਈ ਕਿ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮ ਨਸ਼ਟ ਕਰਨ ਲਈ ਇਹ ਕੰਮ ਕੀਤਾ ਜਾ ਰਿਹਾ ਹੈ, ਕਿਉਂਕਿ ਕਾਰਤੂਸਾਂ ਵਿਚ ਜਿਹੜੀ ਥਿੰਦਿਆਈ ਲਗਦੀ ਹੈ ਉਸ ਵਿਚ ਗਊ ਤੇ ਸੂਰ ਦੀ ਚਰਬੀ ਮਿਲੀ ਹੋਈ ਹੈ।

ਜਦੋਂ ਦੇ ਅੰਗ੍ਰੇਜ਼ ਭਾਰਤ ਆਏ ਸਨ ਉਦੋਂ ਉਨ੍ਹਾਂ ਦੀ ਏਥੋਂ ਦੇ ਲੋਕਾਂ ਨੂੰ ਈਸਾਈ ਬਣਾਉਣ ਦੀ ਨੀਤੀ ਦਾ ਲੋਕਾਂ ਨੂੰ ਪਤਾ ਸੀ। ਸਚੀ ਗੱਲ ਤੇ ਇਹੋ ਹੈ ਕਿ ਇਸੇ ਲਈ ਈਸਟ ਇੰਡੀਆ ਕੰਪਨੀ ਦੇ ਫ਼ਰਮਾਨ ਨੂੰ ੧੮੮੩ ਵਿਚ ਮੁੜ ਸੁਰਜੀਤ ਕੀਤਾ ਗਿਆ। ਦੇਸ ਦੇ ਵਖੋ ਵਖ ਹਿਸਿਆਂ ਵਿਚ ਅੰਗ੍ਰੇਜ਼ੀ ਸ਼ਾਸਨ ਵਲੋਂ ਕਈ ਸਕੂਲ ਤੇ ਕਾਲਜ ਖੋਲ੍ਹੇ ਜਾ ਰਹੇ ਸਨ, ਜਿਨ੍ਹਾਂ ਵਿਚ ਈਸਾਈ ਮਤ ਦਾ ਪ੍ਰਚਾਰ ਵੀ ਇਕ ਵਿਸੇ ਦੇ ਤੌਰ ਤੇ ਰੱਖਿਆ ਗਿਆ ਸੀ। ਆਪ ਦਿੱਲੀ ਵਿਚ ਵੀ ਪੁਰਾਣੇ ਦਿੱਲੀ ਕਾਲਜ ਦੇ ਵਿਦਿਆਰਥੀਆਂ ਵਿਚ ਮਾਸਟਰ ਰਾਮ ਚੰਦਰ ਤੇ ਡਾਕਟਰ ਚਮਨ ਲਾਲ ਦੋ ਉਘੇ ਨਾਂ ਲੀਤੇ ਜਾ ਸਕਦੇ ਸਨ ਜਿਨ੍ਹਾਂ ਨੇ ਖੁੱਲਮ ਖੁੱਲ੍ਹਾ ਈਸਾਈ ਮੱਤ ਧਾਰਨ ਕੀਤਾ ਸੀ। ਆਮ ਜਨਤਾ ਮੁੱਢ ਤੋਂ ਹੀ ਅੰਗ੍ਰੇਜ਼ ਮਿਸ਼ਨਰੀਆਂ ਦੇ ਕੰਮ ਨੂੰ ਸ਼ਕ ਦੀ ਨਿਗਾਹ ਨਾਲ ਵੇਖਦੀ ਸੀ, ਹੁਣ ਇਸ ਗੱਲ ਦੀ ਕਾਇਲ ਹੋ ਗਈ ਕਿ ਪੱਛਮੀ ਹੁਕਮਰਾਨ, ਉਨ੍ਹਾਂ ਦੇ ਧਰਮ ਤੇ ਮਜ਼੍ਹਬ ਨੂੰ ਨਸ਼ਟ ਕਰਨ ਲਈ ਤੁਲੇ ਹੋਏ ਨੇ। ਇਸ ਤਰ੍ਹਾਂ ਦੇ ਸ਼ੱਕੀ ਵਾਤਾਵਰਨ ਵਿਚ ਕਾਰਤੂਸਾਂ ਵਾਲੀ ਨਵੀਂ ਅਫ਼ਵਾਹ ਨੇ ਜ਼ਹਿਰ ਭਰ ਦਿਤਾ ਤੇ ਇਸ ਗੱਲ ਤੇ ਯਕੀਨ ਕਰ ਕੇ, ਫ਼ੌਜਾਂ ਵਿਚ ਗੁਸਾ ਜੰਗਲ ਦੀ ਅੱਗ ਵਾਂਗ ਫੈਲ ਗਿਆ।

੧੦ ਮਈ ੧੮੫੭ ਮੇਰਠ ਵਿਚ ਮਿਲਟਰੀ ਪਰੇਡ ਵੇਲੇ ਪਹਿਲਾ ਧਮਾਕਾ ਹੋਇਆ, ਸਥਾਨਕ ਘੋੜ ਸਵਾਰਾਂ ਨੇ ਆਪਣੇ ਅੰਗ੍ਰੇਜ਼ ਕਮਾਂਡਰ ਦੇ ਹੁਕਮ ਮੰਨਣੋਂ ਨਾਂਹ ਕਰ ਦਿਤੀ ਤੇ ਬਾਗ਼ੀ ਹੋ ਗਏ। ਉਨ੍ਹਾਂ ਆਪਣੇ ਅੰਗ੍ਰੇਜ਼ ਅਫ਼ਸਰਾਂ ਨੂੰ ਮਾਰ ਦਿਤਾ, ਜੇਲ ਦੇ ਬੂਹੇ ਖੋਲ੍ਹ ਦਿਤੇ ਤੇ ਪਹਿਲਾਂ ਹੁਕਮ ਅਦੂਲੀ ਕਾਰਨ ਕੈਦ ਕੀਤੇ ਗਏ ਸਾਥੀਆਂ ਨੂੰ ਛੁਡਾ ਲਿਆ। ਉਸੇ ਸ਼ਾਮ (੧੧ ਮਈ ੧੮੫੭ ਨੂੰ) ਉਨ੍ਹਾਂ ਸਿਪਾਹੀਆਂ ਵਿਚੋਂ ਕੁਝ ਚਲ ਕੇ ਦਿੱਲੀ

ਆ ਗਏ ਤੇ ਉਨ੍ਹਾਂ ਨੇ ਬਾਦਸ਼ਾਹ ਅਗੇ ਬੇਨਤੀ ਕੀਤੀ ਕਿ ਭਾਰਤੀ ਫ਼ੌਜ ਦੀ ਕਮਾਨ ਉਹ ਸੰਭਾਲ ਲੈਣ ਤੇ ਆਪਣੇ ਆਪ ਨੂੰ ਭਾਰਤ ਦਾ ਸ਼ਹਿਨਸ਼ਾਹ ਹੋਣ ਦਾ ਐਲਾਨ ਕਰ ਦੇਣ। ਬਹਾਦਰਸ਼ਾਹ ਦੀ ਉਮਰ ਉਸ ਵੇਲੇ ੮੨ ਸਾਲ ਦੀ ਸੀ ਤੇ ਉਹ ਏਸ ਵੇਲੇ ਇਹ ਬੇਨਤੀ ਕਬੂਲ ਕਰਨ ਵਿਚ ਢਿਲ ਮਠ ਕਰ ਰਹੇ ਸਨ। ਪਰ ਹਾਲਾਤ ਦੇ ਹੜ੍ਹ ਅੱਗੇ ਉਨ੍ਹਾਂ ਦੀ ਵੀ ਪੇਸ਼ ਨਹੀਂ ਗਈ। ਇਸ ਸਮੇਂ ਤੱਕ ਗ਼ਦਰ ਦੂਜੇ ਸ਼ਹਿਰਾਂ ਵਿਚ ਫੈਲ ਗਿਆ। ਗ਼ਦਰ ਦੇ ਨੇਤਾ ਹੌਲੀ ਹੌਲੀ ਦਿੱਲੀ ਆ ਪੁੱਜੇ ਤੇ ਉਨ੍ਹਾਂ ਇਕ ਆਰਜ਼ੀ ਸਰਕਾਰ ਦਾ ਐਲਾਨ ਕਰ ਦਿਤਾ ਤੇ ਬਾਦਸ਼ਾਹ ਨੂੰ ਇਸ ਕਠਪੁਤਲੀ ਸਰਕਾਰ ਦਾ ਬਾਦਸ਼ਾਹ ਥਾਪ ਲਿਆ। ਸ਼ਹਿਰ ਦੇ ਸਾਰੇ ਅੰਗ੍ਰੇਜ਼ ਅਫ਼ਸਰ ਤੇ ਅੰਗ੍ਰੇਜ਼ ਸ਼ਹਿਰੀ ਜਾਂ ਤੇ ਮਾਰ ਦਿਤੇ ਗਏ ਜਾਂ ਉਹ ਸ਼ਹਿਰ ਛੱਡ ਕੇ ਨੱਸ ਗਏ ਤੇ ਜਿਥੇ ਵੀ ਉਨ੍ਹਾਂ ਨੂੰ ਪਨਾਹ ਮਿਲੀ, ਜਾ ਸਿਰ ਲਕੋਇਆ। ਪੰਜ ਮਹੀਨਿਆਂ ਤੋਂ ਵੱਧ ਹੀ ਦਿੱਲੀ ਸ਼ਹਿਰ ਭਾਰਤੀ ਫ਼ੌਜਾਂ ਦੇ ਅਧੀਨ ਰਿਹਾ। ਅੰਗ੍ਰੇਜ਼ ਸ਼ਹਿਰੀ ਕਾਫ਼ੀ ਚੇਤੰਨ ਰਹੇ, ਪਰ ਉਨ੍ਹਾਂ ਇਸ ਸਮੇਂ ਕੋਈ ਐਸੀ ਵੈਸੀ ਗੱਲ ਨਾ ਕੀਤੀ। ਸਿਰਫ਼ ਆਪਣੇ ਚੰਗੇ ਭਾਗਾਂ ਤੇ ਲੋਕਾਂ ਦੇ ਆਪਸੀ ਤੋੜ ਵਿਛੋੜ ਕਾਰਨ ਹੀ ਦੇਸ਼ ਦੇ ਵਖੋ ਵੱਖ ਹਿੱਸਿਆਂ ਵਿਚ ਇਸ ਗ਼ਦਰ ਨੂੰ ਦਬਾਣ ਵਿਚ ਸਫ਼ਲ ਹੋਏ, ਤੇ ਅੰਤ ਉਨ੍ਹਾਂ ਦਿੱਲੀ ਦੀ ਜੰਗ ਵੀ ਜਿੱਤ ਲਈ! ਉਨ੍ਹਾਂ ੧੯ ਸਤੰਬਰ ੧੮੫੭ ਵਿਚ ਦਿੱਲੀ ਉਤੇ ਮੁੜ ਅਧਿਕਾਰ ਸਥਾਪਤ ਕਰ ਲਿਆ।

ਇਸ ਤੋਂ ਬਾਅਦ ਬਦਲੇ ਲੈਣ ਤੇ ਲੋਕਾਂ ਨੂੰ ਦਬਾਉਣ ਦਾ ਇਕ ਲੰਮਾ ਸਮਾਂ ਸ਼ੁਰੂ ਹੋ ਗਿਆ। ਹਜ਼ਾਰਾਂ ਸ਼ਹਿਰੀ ਸੰਖੇਪ ਮੁਕੱਦਮੇ ਬਾਅਦ ਫਾਹੇ ਲਾ ਦਿਤੇ ਗਏ। ਉਨ੍ਹਾਂ ਦੀ ਦੌਲਤ ਤੇ ਜਾਇਦਾਦ ਕੁਰਕ ਕਰ ਲਈ ਗਈ ਤੇ ਵਡੀ ਸਜ਼ਾ ਦੇ ਬਦਲੇ ਉਨ੍ਹਾਂ ਉਤੇ ਵਡੇ ਵਡੇ ਜੁਰਮਾਨੇ ਲਾ ਦਿਤੇ ਗਏ। ਬਹੁਤ ਸਾਰੇ ਲੋਕ ਸ਼ਹਿਰ ਛੱਡ ਦੂਜੇ ਸ਼ਹਿਰਾਂ ਵਲ ਚਲੇ ਗਏ। ਜਿਥੇ ਜਾ ਕੇ ਉਨ੍ਹਾਂ ਬੜੀ ਗ਼ਰੀਬੀ ਤੇ ਦੁਖ ਭਰਿਆ ਜੀਵਨ ਬਤਾਣ ਲੱਗੇ ਜਦੋਂ ਤੀਕ ਹਾਲਾਤ ਨੇ ਉਨ੍ਹਾਂ ਨੂੰ ਮੁੜ ਦਿੱਲੀ ਆਪੋ ਆਪਣੇ ਘਰਾਂ ਵਿਚ ਆ ਕੇ ਵਸਣ ਦੀ ਆਗਿਆ ਨਾ ਦਿਤੀ।

ਇਸ ਬਲਵੇ ਦੇ ਦਿਨਾਂ ਵਿਚ ਗ਼ਾਲਿਬ ਨੇ ਦਿੱਲੀ ਦਾ ਸ਼ਹਿਰ ਨਹੀਂ ਛਡਿਆ। ਦਰਅਸਲ ਉਨ੍ਹਾਂ ਕੋਲ ਜਾਣ ਲਈ ਕੋਈ ਥਾਂ ਹੀ ਨਹੀਂ ਸੀ

ਉਹ ਜਾਂਦੇ ਤੇ ਕਿਥੇ ਜਾਂਦੇ। ਇਹ ਬੜਾ ਕਠਨਾਈ ਤੇ ਔਕੜ ਦਾ ਸਮਾਂ ਸੀ। ਬੜੇ ਚਿਰ ਬਾਅਦ ਹੁਣ ਉਹ ਦੋ ਥਾਵਾਂ ਦੀ ਆਮਦਨ ਤੇ ਜ਼ਿੰਦਗੀ ਬਤੀਤ ਕਰ ਰਹੇ ਸਨ। ਇਕ ਤਾਂ ੭੫੦ ਰੁਪਏ ਦੀ ਸਾਲਾਨਾ ਪੈਨਸ਼ਨ ਜਿਹੜੀ ਅੰਗ੍ਰੇਜ਼ੀ ਖ਼ਜ਼ਾਨੇ ਤੋਂ ਉਨ੍ਹਾਂ ਨੂੰ ਮਿਲਦੀ ਸੀ ਤੇ ਦੂਜੀ ੬੦੦ ਰੁਪਏ ਦਾ ਸਾਲਾਨਾ ਵਜ਼ੀਫ਼ਾ ਜਿਹੜਾ ਉਨ੍ਹਾਂ ਨੂੰ ਸ਼ਾਹੀ ਖ਼ਾਨਦਾਨ ਦਾ ਇਤਿਹਾਸ ਲਿਖਣ ਲਈ ਬਾਦਸ਼ਾਹ ਤੋਂ ਮਿਲ ਰਿਹਾ ਸੀ। ਜਦੋਂ ਬਾਗ਼ੀ ਸਿਪਾਹੀ ਦਿੱਲੀ ਵਿਚ ਆ ਗਏ ਅੰਗ੍ਰੇਜ਼ੀ ਰਾਜ ਖਤਮ ਹੋਣ ਤੇ ਇਹ ਦੋਵੇਂ ਵਸੀਲੇ ਬੰਦ ਹੋ ਗਏ। ਖ਼ਾਨਦਾਨੀ ਪੈਨਸ਼ਨ ਇਸ ਕਰ ਕੇ ਬੰਦ ਹੋ ਗਈ ਕਿ ਅੰਗ੍ਰੇਜ਼ੀ ਰਾਜ ਨਹੀਂ ਸੀ ਰਿਹਾ। ਤੇ ਬਹਾਦਰਸ਼ਾਹ ਦੇ ਖ਼ਜ਼ਾਨੇ ਵਿਚ ਉਂਜ ਹੀ ਪੈਸਾ ਨਹੀਂ ਸੀ ਕਿ ਉਹ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦਾ। ਗ਼ਾਲਿਬ ਨੇ ਜਿਵੇਂ ਕਿਵੇਂ ਕਰ ਕੇ ਇਹ ਦਿਨ ਲੰਘਾਏ।

ਭਾਰਤੀਆਂ ਦਾ ਇਹ ਗ਼ਦਰ ਜਾਂ ਆਜ਼ਾਦੀ ਦੀ ਲੜਾਈ ਬੁਨਿਆਦੀ ਤੌਰ ਤੇ ਗ਼ਲਤ ਧਾਰਨਾਂ ਤੇ ਭੈੜੇ ਪਲਾਨ ਜਾਂ ਪਲਾਨ ਦੀ ਸਮੁਚੀ ਅਣਹੋਂਦ ਕਾਰਨ ਨਿਸਚੇ ਹੀ ਫ਼ੇਲ ਹੋਣਾ ਸੀ। ਗ਼ਦਰ ਦੇ ਲੀਡਰਾਂ ਸਾਹਮਣੇ ਨਾ ਕੋਈ ਪ੍ਰੋਗਰਾਮ ਸੀ ਨਾ ਕੋਈ ਸਕੀਮ। ਹਰ ਸ਼ਹਿਰ ਦਾ ਆਪਣਾ ਹੀ ਲੀਡਰ ਸੀ ਤੇ ਇਨ੍ਹਾਂ ਨੇਤਾਵਾਂ ਜਾਂ ਲੀਡਰਾਂ ਵਿਚ ਕੋਈ ਤਾਲ ਮੇਲ ਨਹੀਂ ਸੀ ਤੇ ਨਾ ਹੀ ਉਹ ਸਲਾਹ ਮਸ਼ਵਰਾ ਕਰਦੇ ਸਨ। ਇਨ੍ਹਾਂ ਦੇ ਉਲਟ ਅੰਗ੍ਰੇਜ਼ ਕੋਲ ਇਕ ਕਮਾਨ ਸੀ ਤੇ ਇਕ ਸਿੱਧਾ ਤੇ ਮਿਥਿਆ ਹੋਇਆ ਨਿਸ਼ਾਨਾ। ਹੋਰ ਤੇ ਹੋਰ ਅੰਗ੍ਰੇਜ਼ਾਂ ਦੇ ਖ਼ਿਲਾਫ਼ ਸਾਰੇ ਭਾਰਤੀ ਲੋਕ ਵੀ ਇਕਸੁਰ ਨਹੀਂ ਸਨ। ਮਿਸਾਲ ਦੇ ਤੌਰ ਤੇ ਪੰਜਾਬ ਨੇ ਤਨੋਂ ਮਨੋਂ ਅੰਗ੍ਰੇਜ਼ਾਂ ਦੀ ਮਦਦ ਕੀਤੀ ਤੇ ਪੰਜਾਬ ਦੀਆਂ ਫ਼ੌਜਾਂ, ਜਿਨ੍ਹਾਂ ਵਿਚ ਸਿੱਖ ਰਿਆਸਤਾਂ ਦੀ ਗਿਣਤੀ ਵੱਡੀ ਸੀ, ਬਰਤਾਨਵੀ ਹਮਲੇ ਵੇਲੇ ਸਾਰਿਆਂ ਤੋਂ ਅਗੇ ਸਨ, ਜਿਸ ਨੇ ਦਿੱਲੀ ਤੇ ਲਖਨਊ ਤੇ ਹਮਲਾ ਕੀਤਾ। ਨੇਪਾਲ ਦੀ ਹਕੂਮਤ ਵੀ ਅੰਗ੍ਰੇਜ਼ਾਂ ਦੀ ਮਦਦ ਨੂੰ ਨੱਸੀ ਆਈ। ਭਾਰਤੀ ਫ਼ੌਜਾਂ ਜ਼ਿਆਦਾਤਰ ਖਿੰਡੀਆਂ ਪੁੰਡੀਆਂ ਤੇ ਗ਼ੈਰ-ਤਰਬੀਅਤ ਯਾਫ਼ਤਾ ਸਨ। ਇਕ ਮੋਰਚੇ ਤੋਂ ਬਾਅਦ ਦੂਜਾ ਢਹਿੰਦਾ ਚਲਿਆ ਗਿਆ — ਤੇ ਸਾਲ ਦੇ ਅਖ਼ੀਰ ਤਕ ਅੰਗ੍ਰੇਜ਼ਾਂ ਦਾ ਹੱਥ ਪਹਿਲੇ ਨਾਲੋਂ ਵੀ ਉੱਚਾ ਹੋ ਗਿਆ।

ਗ਼ਾਲਿਬ ਦਾ ਖ਼ਿਆਲ ਸੀ, ਅਮਨ ਦੇ ਮੁੜ ਆਉਣ ਤੇ ਅੰਗ੍ਰੇਜ਼ ਦੇ

ਦਿੱਲੀ ਉਤੇ ਮੁੜ ਕਬਜ਼ੇ ਬਾਅਦ, ਹਾਲਾਤ ਠੀਕ ਹੋ ਜਾਣਗੇ, ਤੇ ਉਨ੍ਹਾਂ ਦੀ ਖ਼ਾਨਦਾਨੀ ਪੈਨਸ਼ਨ ਮੁੜ ਮਿਲਣ ਲੱਗ ਪਵੇਗੀ। ਪਰ ਉਸ ਤੋਂ ਬਾਅਦ ਵਾਪਰੇ ਹਾਲਾਤ ਨੇ ਉਨ੍ਹਾਂ ਦੀਆਂ ਸਾਰੀਆਂ ਉਮੀਦਾਂ ਤੇ ਪਾਣੀ ਫੇਰ ਦਿਤਾ।

ਗ਼ਾਲਿਬ ਬੜੇ ਦੂਰਦਰਸ਼ੀ ਤੇ ਦੁਨਿਆਵੀ ਤੌਰ ਤੇ ਇਸ ਮੁਆਮਲੇ ਵਿਚ ਸਿਆਣੇ ਸਾਬਤ ਹੋਏ। ਜਦੋਂ ਦਿੱਲੀ ਵਿਚ ਫ਼ਸਾਦ ਸ਼ੁਰੂ ਹੋਏ ਤਾਂ ਕੋਈ ਅੰਦਾਜ਼ਾ ਨਹੀਂ ਸੀ ਲਾ ਸਕਦਾ ਕਿ ਇਸ ਦਾ ਅੰਤ ਕੀ ਹੋਵੇਗਾ। ਸੋ ਉਨ੍ਹਾਂ ਨੇ ਆਪਣੇ ਆਪ ਨੂੰ ਅੰਗ੍ਰੇਜ਼ਾਂ ਵਿਰੁਧ ਹੋਣ ਵਾਲੀਆਂ ਕਾਰਵਾਈਆਂ ਤੋਂ ਬਚਾਈ ਰਖਿਆ। ਤਾਂ ਵੀ ਉਹ ਆਪਣੇ ਆਪ ਨੂੰ ਲਾਲ ਕਿਲ੍ਹੇ ਤੋਂ ਦੂਰ ਨਾ ਰਖ ਸਕੇ ਜਿਹੜਾ ਉਨ੍ਹਾਂ ਸਾਰੀਆਂ ਕਾਰਵਾਈਆਂ ਦਾ ਕੇਂਦਰ ਸੀ, ਨਾ ਹੀ ਉਹ ਬਾਦਸ਼ਾਹ ਦੇ ਦਰਬਾਰ ਨੂੰ ਹੀ ਤਿਆਗ ਸਕੇ। ਨਵੰਬਰ, ੧੮੫੪ ਵਿਚ ਬਾਦਸ਼ਾਹ ਦਾ ਕਵੀ ਉਸਤਾਦ, ਮੁਹੰਮਦ ਇਬਰਾਹੀਮ ਜ਼ੌਕ ਮਰ ਗਿਆ ਸੀ। ਤੇ ਉਸ ਪਿਛੋਂ ਗ਼ਾਲਿਬ ਨੂੰ ਉਹ ਥਾਂ ਲੈਣੀ ਪਈ ਸੀ ਤੇ ਹੁਣ ਉਹ ਬਾਦਸ਼ਾਹ ਦੇ ਸਾਹਿੱਤਕ ਸਲਾਹਕਾਰ ਸਨ। ਇਸ ਤੋਂ ਇਲਾਵਾ ਉਹ ਦਰਬਾਰੀ ਸਾਹਿੱਤਕਾਰ ਵੀ ਸਨ, ਇਸ ਪਦਵੀ ਕਾਰਨ ਉਨ੍ਹਾਂ ਨੂੰ ਤਕਰੀਬਨ ਲਗਾਤਾਰ ਹੀ ਬਾਦਸ਼ਾਹ ਦੇ ਹਜ਼ੂਰ ਹਾਜ਼ਰ ਹੋਣਾ ਪੈਂਦਾ ਸੀ। ਤੇ ਦੂਜੇ ਪਾਸੇ ਹੁਣ ਸ਼ਹਿਰ ਵਿਚ ਕੋਈ ਵੀ ਅੰਗ੍ਰੇਜ਼ ਅਫ਼ਸਰ ਨਹੀਂ ਸੀ ਰਿਹਾ, ਜਿਸ ਨਾਲ ਉਹ ਆਪਣਾ ਦੋਸਤਾਨਾ ਤੇ ਸਮਾਜੀ ਰਿਸ਼ਤੇ ਕਾਇਮ ਰਖਦੇ। ਸੋ ਉਨ੍ਹਾਂ ਬਾਦਸ਼ਾਹ ਦੇ ਦਰਬਾਰ ਨਾਲ ਸੰਬੰਧ ਰਖਣ ਵਿਚ ਹੀ ਸਿਆਣਪ ਸਮਝੀ, ਪਰ ਅੰਦਰਖ਼ਾਨੇ। ਇਨ੍ਹਾਂ ਸਾਰੇ ਬਚਾਵਾਂ ਦੇ ਹੁੰਦਿਆਂ ਹੋਇਆਂ ਵੀ ਕਿਸਮਤ ਨੇ ਉਨ੍ਹਾਂ ਦਾ ਸਾਥ ਨਾ ਦਿਤਾ।

**ਸਿੱਕੇ ਦਾ ਇਲਜ਼ਾਮ :**

ਹਿੰਦੋਸਤਾਨੀ ਫ਼ੌਜਾਂ ਦੇ ਦਿੱਲੀ ਉਤੇ ਕਬਜ਼ੇ ਸਮੇਂ ਅੰਗ੍ਰੇਜ਼ਾਂ ਨੇ ਸ਼ਹਿਰ ਤੇ ਲਾਲ ਕਿਲ੍ਹੇ ਵਿਚ ਜਾਸੂਸੀ ਦਾ ਇਕ ਜਾਲ ਵਿਛਾ ਛਡਿਆ ਸੀ। ਇਹ ਜਾਸੂਸ ਹਰ ਤਰ੍ਹਾਂ ਦੀਆਂ ਝੂਠੀਆਂ ਸੱਚੀਆਂ ਖ਼ਬਰਾਂ ਇਕੱਠੀਆਂ ਕਰ ਕੇ ਬਾਕਾਇਦਾ ਅੰਗ੍ਰੇਜ਼ ਕਮਾਂਡਰ ਨੂੰ ਕਸ਼ਮੀਰੀ ਦਰਵਾਜ਼ੇ ਦੇ ਬਾਹਰ ਟਿੱਬੇ ਉਤੇ ਲੱਗੇ ਹੋਏ ਕੈਂਪ ਵਿਚ ਪੁਚਾਉਂਦੇ ਰਹਿੰਦੇ। ਇਸ ਤਰ੍ਹਾਂ ਇਕ ਮੁਖ਼ਬਰ ਨੇ ਇਹ ਖ਼ਬਰ ਵੀ ਦਿਤੀ ਕਿ ਬਹਾਦਰ ਸ਼ਾਹ ਦੇ ਦਰਬਾਰ ਵਿਚ ਗ਼ਾਲਿਬ ਨੇ ਬਾਦਸ਼ਾਹ ਨੂੰ ਇਕ

ਸਿੱਕਾ ਲਿਖ ਕੇ ਦਿਤਾ ਹੈ, ਜਿਹੜਾ ਨਵੇਂ ਸਿੱਕਿਆਂ ਉਤੇ ਉਕਰਿਆ ਜਾਵੇਗਾ। ਇਹ ਗੱਲ ਬਿਲਕੁਲ ਨਿਰਮੂਲ ਸੀ। ਜਿਹੜਾ ਸਿੱਕਾ ਗ਼ਾਲਿਬ ਦੇ ਨਾਂ ਨਾਲ ਮੜ੍ਹਿਆ ਜਾ ਰਿਹਾ ਸੀ ਉਹ ਕਿਸੇ ਹੋਰ ਮਾਮੂਲੀ ਜਿਹੇ ਸ਼ਾਇਰ ਨੇ ਲਿਖਿਆ ਸੀ ਤੇ ਜਿਸ ਤਾਰੀਖ਼ ਨੂੰ ਉਹ ਗ਼ਾਲਿਬ ਨੇ ਪੇਸ਼ ਕੀਤਾ, ਕਿਹਾ ਜਾਂਦਾ ਸੀ, ਉਸ ਤੋਂ ਕਿਤੇ ਪਹਿਲਾਂ ਉਹ ਅਖ਼ਬਾਰ ਵਿਚ ਛਪ ਵੀ ਚੁੱਕਾ ਸੀ। ਜਾਸੂਸ ਦੀ ਦਿਤੀ ਖ਼ਬਰ ਉਸੇ ਤਰ੍ਹਾਂ (ਰਿਕਾਰਡ) ਕਾਗ਼ਜ਼ਾਂ ਵਿਚ ਹੀ ਕਿਤੇ ਰਹਿ ਗਈ ਸੀ। ਜਦੋਂ ਸ਼ਹਿਰ ਉਤੇ ਦੁਬਾਰਾ ਅੰਗ੍ਰੇਜ਼ਾਂ ਦਾ ਕਬਜ਼ਾ ਹੋਇਆ, ਤਾਂ ਗ਼ਾਲਿਬ ਦਿੱਲੀ ਦੇ ਚੀਫ਼ ਕਮਿਸ਼ਨਰ ਨੂੰ ਮਿਲਣ ਲਈ ਗਏ, ਤਾਂ ਉਨ੍ਹਾਂ ਦੇ ਸਾਹਮਣੇ ਓਹੀਓ ਰਿਪੋਰਟ ਰਖੀ ਗਈ। ਫ਼ਸਾਦਾਂ ਦੇ ਦਿਨਾਂ ਵਿਚ ਗ਼ਾਲਿਬ ਨੇ ਚੂੰਕਿ ਅੰਗ੍ਰੇਜ਼ਾਂ ਵਿਰੁਧ ਕੋਈ ਖ਼ਾਸ ਹਿੱਸਾ ਨਹੀਂ ਸੀ ਲਿਆ। ਇਸ ਕਰ ਕੇ ਉਸ ਦੀ ਜਾਨ ਤੇ ਮਾਲ ਬਖ਼ਸ਼ ਦਿਤੇ ਗਏ ਤੇ ਸਿੱਕੇ ਨੂੰ ਵੀ ਸ਼ਾਇਰ ਦੀ ਕਮਜ਼ੋਰੀ ਸਮਝਿਆ ਗਿਆ ਸੀ। ਉਹਨੀਂ ਦਿਨੀਂ ਜਦੋਂ ਲੋਕਾਂ ਨੂੰ ਸਿਰਫ਼ ਸ਼ੱਕ ਉਤੇ ਫ਼ਾਂਸੀ ਦੇ ਦਿਤੀ ਜਾਂਦੀ ਸੀ ਜਾਂ ਕੈਦ ਬੋਲੀ ਜਾਂਦੀ ਸੀ, ਇਹ ਕੋਈ ਘਟ ਮਿਹਰਬਾਨੀ ਨਹੀਂ ਸੀ। ਇਸ ਇਲਜ਼ਾਮ ਦਾ ਇਹ ਨਤੀਜਾ ਨਿਕਲਿਆ ਕਿ ਉਸ ਦੀ ਖ਼ਾਨਦਾਨੀ ਪੈਨਸ਼ਨ ਬੰਦ ਕਰ ਦਿਤੀ ਗਈ ਤੇ ਉਨ੍ਹਾਂ ਦੀ ਗਵਰਨਰ ਜੈਨਰਲ ਤੇ ਲੈਫ਼ਟੀਨੈਂਟ ਜਨਰਲ ਦੇ ਦਰਬਾਰਾਂ ਵਿਚ ਬੁਲਾਇਆ ਜਾਣਾ ਵੀ ਬੰਦ ਹੋ ਗਿਆ। ਗ਼ਾਲਿਬ ਦਾ ਖ਼ਿਆਲ ਸੀ, ਅੰਗ੍ਰੇਜ਼ਾਂ ਦੇ ਕਬਜ਼ੇ ਤੇ ਅਮੀਰ ਚੈਣ ਪਿਛੋਂ, ਮੁੜ ਪਹਿਲਾਂ ਵਾਲੀ ਅਵਸਥਾ ਹੋ ਜਾਏਗੀ, ਪਰ ਹਾਲਾਤ ਨੇ ਆਸ਼ਾਵਾਂ ਵਿਰੁਧ ਰੰਗ ਬਦਲ ਕੇ ਗ਼ਾਲਿਬ ਨੂੰ ਬੜਾ ਨਿਰਾਸ ਕਰ ਦਿਤਾ। ਇਹੋ ਨਹੀਂ ਕਿ ਹਾਲਾਤ ਠੀਕ ਨਹੀਂ ਹੋਏ, ਸਗੋਂ ਵਧੇਰੇ ਵਿਗੜ ਗਏ। ਜੇ ਉਨ੍ਹਾਂ ਦੇ ਮਿੱਤਰ ਤੇ ਪ੍ਰਸੰਸਕ ਉਨ੍ਹਾਂ ਦੀ ਔਕੜ ਵਿਚ ਮਦਦ ਨਾ ਕਰਦੇ ਤਾਂ ਇਹ ਮੁਸ਼ਕਲਾਂ ਉਨ੍ਹਾਂ ਦੀ ਸਹਿਣ ਸ਼ਕਤੀ ਤੋਂ ਕਿਤੇ ਵੱਡੀਆਂ ਹੋ ਜਾਂਦੀਆਂ। ਚੰਗੇ ਭਾਗਾਂ ਨੂੰ ਉਸੇ ਵੇਲੇ ਰਾਮਪੁਰ ਦੇ ਨਵਾਲ ਯੂਸਫ਼ ਅਲੀ ਖ਼ਾਂ ਉਨ੍ਹਾਂ ਦੀ ਮਦਦ ਲਈ ਅਗੇ ਆਏ।

**ਰਾਮਪੁਰ ਨਾਲ ਸੰਬੰਧ :**

੧੮੫੫ ਵਿਚ ਨਵਾਬ ਯੂਸਫ਼ ਅਲੀ ਖ਼ਾਂ ਆਪਣੇ ਪਿਤਾ ਮੁਹੰਮਦ ਸਈਦ ਖ਼ਾਨ ਹਾਕਮ ਰਾਮਪੁਰ ਦੇ ਪਿਛੋਂ ਗੱਦੀ ਤੇ ਬੈਠੇ, ਆਪ ਉੱਚ ਕੋਟੀ ਦੇ

ਉੱਭਰਦੇ ਹੋਏ ਸਾਹਿੱਤਕਾਰ ਸਨ। ਉਹ ਬਚਪਨ ਵਿਚ ਆਪਣੀ ਪੜ੍ਹਾਈ ਲਈ ਦਿੱਲੀ ਆਏ ਸਨ। ਉਹਨੀਂ ਦਿਨੀਂ ਦੂਸਰੇ ਉਸਤਾਦਾਂ ਤੋਂ ਇਲਾਵਾ ਉਨ੍ਹਾਂ ਗ਼ਾਲਿਬ ਤੋਂ ਫ਼ਾਰਸੀ ਪੜ੍ਹੀ ਸੀ। ਰਾਮਪੁਰ ਪੁੱਜਣ ਮਗਰੋਂ ਇਹ ਰਿਸ਼ਤਾ ਕਾਇਮ ਨਾ ਰੱਖ ਸਕੇ। ਜਦੋਂ ੧੮੫੫ ਵਿਚ ਉਹ ਗੱਦੀ ਤੇ ਬੈਠੇ ਤਾਂ ਗ਼ਾਲਿਬ ਨੇ ਇਕ ਕਵਿਤਾ ਰਾਹੀਂ ਆਪਣੇ ਪੁਰਾਣੇ ਤੁਅੱਲਕਾਤ ਦਾ ਸਿਲਸਲਾ ਜੋੜਨ ਦੀ ਕੋਸ਼ਿਸ਼ ਕੀਤੀ। ਇਸ ਦਾ ਕੋਈ ਜਵਾਬ ਨਾ ਆਇਆ। ਗ਼ਾਲਿਬ ਵੀ ਚੁੱਪ ਹੋ ਰਹੇ। ੧੮੫੭ ਦੇ ਸ਼ੁਰੂ ਵਿਚ ਗ਼ਦਰ ਤੋਂ ਪਹਿਲਾਂ ਮੌਲਵੀ ਫ਼ਜ਼ਲ ਹੱਕ ਜੋ ਗ਼ਾਲਿਬ ਦੇ ਗੂੜ੍ਹੇ ਮਿੱਤਰ ਸਨ, ਤੇ ਰਾਮਪੁਰ ਦਰਬਾਰ ਵਿਚ ਇਕ ਸਨਮਾਨ ਯੋਗ ਪਦਵੀ ਦੇ ਮਾਲਕ ਸਨ ਤੇ ਨਵੇਂ ਨਵਾਬ ਦੇ ਖ਼ਾਸ ਮਸ਼ੀਰ, ਉਨ੍ਹਾਂ ਨੇ ਗ਼ਾਲਿਬ ਨੂੰ ਲਿਖਿਆ, ਕਿ ਉਹ ਕੋਈ ਕਸੀਦਾ ਲਿਖ ਕੇ ਨਵਾਬ ਸਾਹਿਬ ਨੂੰ ਭੇਜਣ। ਉਨ੍ਹਾਂ ਨੂੰ ਆਸ ਸੀ ਕਿ ਇਸ ਤਰ੍ਹਾਂ ਗ਼ਾਲਿਬ ਤੇ ਨਵਾਬ ਸਾਹਿਬ ਦੇ ਟੁੱਟੇ ਸੰਬੰਧ ਮੁੜ ਜੁੜ ਜਾਣਗੇ ਤੇ ਸ਼ਾਇਦ ਪੱਕੀ ਪੈਨਸ਼ਨ ਮਿਲ ਜਾਵੇ ਤੇ ਕਵੀ ਦੇ ਹੱਥ ਕੋਈ ਤਗੜੀ ਰਕਮ ਇਕੋ ਮੁਠ ਦਿਤੀ ਜਾਵੇ।

ਖ਼ੁਸ਼ਕਿਸਮਤੀ ਨਾਲ ਗ਼ਾਲਿਬ ਉਤੇ ਕਿਸਮਤ ਮੁਸਕਰਾ ਪਈ। ਗ਼ਾਲਿਬ ਦੇ ਕਸੀਦੇ ਨੂੰ ਨਾ ਕੇਵਲ ਬੜੇ ਆਦਰ ਨਾਲ ਕਬੂਲਿਆ ਗਿਆ, ਸਗੋਂ ਨਵਾਬ ਯੂਸਫ਼ ਅਲੀ ਖ਼ਾਂ ਨੇ ਸ਼ਾਇਰੀ ਦੇ ਸਿਲਸਲੇ ਵਿਚ ਗ਼ਾਲਿਬ ਦੀ ਸ਼ਾਗਿਰਦੀ ਕਰਨ ਦਾ ਵੀ ਫ਼ੈਸਲਾ ਕਰ ਲਿਆ। ਇਨ੍ਹਾਂ ਦੋਹਾਂ ਵਿਚ ਨਵੇਂ ਰਿਸ਼ਤੇ ਨੂੰ ਕਾਇਮ ਹੋਇਆਂ ਹਾਲੇ ਦੋ ਚਾਰ ਮਹੀਨੇ ਹੀ ਬੀਤੇ ਸਨ, ਕਿ ਇਕ ਰਾਜਨੀਤਕ ਝੱਖੜ ਝੁੱਲ ਪਿਆ। ਇਸ ਗੜਬੜ ਦੇ ਸਮੇਂ ਵਿਚ ਵੀ ਗ਼ਾਲਿਬ ਨੇ ਨਵਾਬ ਸਾਹਿਬ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਜਾਰੀ ਰਖਿਆ। ਇਸ ਤੋਂ ਪਹਿਲਾਂ ਵੀ ਨਵਾਬ ਵਲੋਂ ਗ਼ਾਲਿਬ ਨੂੰ ਕਦੀ ਕਦਾਈਂ ਮਾਲੀ ਮਦਦ ਮਿਲ ਜਾਂਦੀ ਸੀ, ਭਾਵੇਂ ਕੋਈ ਪੱਕੀ ਤਨਖ਼ਾਹ ਨਹੀਂ ਸੀ ਲਾਈ ਗਈ, ਪਰ ਦਿੱਲੀ ਉਤੇ ਅੰਗ੍ਰੇਜ਼ ਦਾ ਕਬਜ਼ਾ ਹੋਣ ਤੇ, ਗ਼ਾਲਿਬ ਦੀਆਂ ਉਨ੍ਹਾਂ ਨਾਲ ਸੰਬੰਧ ਕਾਇਮ ਰਖਣ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫ਼ਲ ਗਈਆਂ ਤੇ ਉਨ੍ਹਾਂ ਦੀ ਖ਼ਾਨਦਾਨੀ ਪੈਨਸ਼ਨ ਨੂੰ ਮੁੜ ਨਹੀਂ ਸੀ ਲਾਇਆ ਗਿਆ। ਸੋ ਉਨ੍ਹਾਂ ਨਵਾਬ ਨੂੰ ਇਕ ਪੱਕੀ ਰਕਮ ਵਜ਼ੀਫ਼ੇ ਦੇ ਤੌਰ ਤੇ ਲਾਉਣ ਲਈ ਅਰਜ਼ ਕੀਤੀ ਤਾਂ ਜੁ ਆਪਣੇ ਮਾਲੀ ਫ਼ਿਕਰਾਂ ਤੋਂ

ਛੁਟਕਾਰਾ ਪਾ ਸਕਣ । ਸੋ ਰਾਮਪੁਰ ਦੇ ਨਵਾਬ ਯੂਸਫ਼ ਅਲੀ ਖ਼ਾਂ ਨੇ ਰਾਮਪੁਰ ਦੇ ਖ਼ਜ਼ਾਨੇ ਤੋਂ ੧੦੦ ਰੁਪਏ ਹਰ ਮਹੀਨੇ ਦਾ ਵਜ਼ੀਫ਼ਾ ਜਾਰੀ ਕਰਨ, ਦਾ ਫ਼ਰਮਾਨ ਜਾਰੀ ਕਰ ਦਿਤਾ ।

**ਦਸਤੰਬੋ :**

ਇੰਜ ਲਗਦਾ ਹੈ ਇਹ ਹੇਠਲੀ ਉਪਰ ਦੇ ਦਿਨਾਂ ਵਿਚ ਜਦੋਂ ਉਹ ਬਿਨਾਂ ਕਿਸੇ ਕੰਮ ਦੇ ਘਰ ਬੈਠੇ ਹੋਏ ਸਨ, ਉਹ ਸ਼ਹਿਰ ਦੇ ਇਰਦ ਗਿਰਦ ਹੋ ਰਹੀਆਂ ਘਟਨਾਵਾਂ ਨੂੰ ਨੋਟ ਕਰਦੇ ਰਹੇ । ਇਹ ਕੋਈ ਦਿਨ ਬਦਿਨ ਹੁੰਦੀਆਂ ਘਟਨਾਵਾਂ ਦੀ ਡਾਇਰੀ ਨਹੀਂ ਸੀ, ਇਹ ਤਾਂ ਸਿਰਫ਼ ਮੋਟੀਆਂ ਮੋਟੀਆਂ ਗੱਲਾਂ ਦੇ ਇਸ਼ਾਰੇ ਸਨ, ਜਿਨ੍ਹਾਂ ਨੂੰ ਵਕਤ ਪੈਣ ਤੇ ਲੋੜ ਅਨੁਸਾਰ ਘਟਨਾਵਾਂ ਭਰਪੂਰ ਇਤਿਹਾਸ ਵਿਚ ਫੈਲਾਇਆ ਜਾ ਸਕਦਾ ਸੀ । ਦਿੱਲੀ ਤੇ ਅੰਗਰੇਜ਼ਾਂ ਦੇ ਦੁਬਾਰਾ ਕਬਜ਼ੇ ਪਿਛੋਂ ਉਨ੍ਹਾਂ ਇਕ ਨਿੱਕੀ ਜਿੰਨੀ ਕਿਤਾਬ ਇਨ੍ਹਾਂ ਲਿਖਤਾਂ ਦੇ ਆਧਾਰ ਤੇ ਫ਼ਾਰਸੀ ਵਿਚ ਲਿਖੀ ਜਿਸ ਦਾ ਨਾਂ ਦਸਤੰਬੋ ਰਖਿਆ । ਉਨ੍ਹਾਂ ਦਾ ਵਿਚਾਰ ਹੈ ਕਿ ਉਨ੍ਹਾਂ ਇਸ ਦਾਸਤਾਨ ਵਿਚ ਸਿਵਾਏ ਖ਼ਾਸ ਨਾਵਾਂ ਦੇ ਹੋਰ ਕੋਈ ਅਰਬੀ ਦਾ ਸ਼ਬਦ ਨਹੀਂ ਵਰਤਿਆ । ਉਨ੍ਹਾਂ ਦਾ ਇਹ ਕਥਨ ਬਿਲਕੁਲ ਠੀਕ ਤਾਂ ਨਹੀਂ ਲਗਦਾ । ਉਨ੍ਹਾਂ ਦੇ ਲੱਖ ਕੋਸ਼ਿਸ਼ ਕਰਨ ਤੇ ਵੀ, ਅਰਬੀ ਦੇ ਕੁਝ ਸ਼ਬਦ ਉਨ੍ਹਾਂ ਲਿਖਤਾਂ ਵਿਚ ਆ ਹੀ ਗਏ ਹਨ । ਉਨ੍ਹਾਂ ਦੀ ਚੇਤਨ ਕੋਸ਼ਿਸ਼ ਕਿ ਰੋਜ਼ਮੱਰਾ ਦੀ ਸ਼ਬਦਾਵਲੀ ਵਿਚ ਕੋਈ ਵੀ ਅਰਬੀ ਸ਼ਬਦ ਨਾ ਆਵੇ, ਸਗੋਂ ਉਨ੍ਹਾਂ ਨੇ ਅਰਬੀ ਸ਼ਬਦਾਂ ਦੇ ਉਹ ਫ਼ਾਰਸੀ ਸ਼ਬਦ ਵਰਤੇ ਜਿਨ੍ਹਾਂ ਦਾ ਹੁਣ ਰਵਾਜ ਨਹੀਂ ਸੀ ਰਿਹਾ । ਸੋ ਇਹ ਕਿਤਾਬ ਪੜ੍ਹਨ ਵਿਚ ਕਠਨ ਤੇ ਸਮਝਣ ਵਿਚ ਵੀ ਔਖੀ ਹੋ ਗਈ ਹੈ ।

ਉਸ ਵੇਲੇ ਦੀਆਂ ਘਟਨਾਵਾਂ ਦੇ ਵਰਨਣ ਸਬੰਧੀ ਵੀ ਇਹ ਕਿਤਾਬ ਭਰੋਸੇ ਯੋਗ ਨਹੀਂ । ਅਸੀਂ ਜਾਣਦੇ ਹਾਂ, ਕਿ ਇਨਕਲਾਬ ਵੇਲੇ, ਗ਼ਾਲਿਬ ਨੇ ਆਪਣੇ ਸਬੰਧ ਬਹਾਦਰਸ਼ਾਹ ਨਾਲ ਬਣਾਈ ਰਖੇ ਸਨ, ਤੇ ਉਨ੍ਹਾਂ ਨੂੰ ਅੰਗਰੇਜ਼ ਵਿਰੋਧੀ ਲੋਕਾਂ ਨਾਲ ਵੀ ਘਿਉ ਖਿਚੜੀ ਹੋਣਾ ਪਿਆ ਸੀ । ਭਾਵੇਂ ਉਨ੍ਹਾਂ ਨੇ ਅੰਗਰੇਜ਼ਾਂ ਖ਼ਿਲਾਫ਼ ਕੋਈ ਕਦਮ ਨਹੀਂ ਚੁਕਿਆ ਜਿਹੜਾ ਉਨ੍ਹਾਂ ਦੀ ਏਸ ਗੱਲੇ ਸ਼ਹਾਦਤ ਦੇ ਸਕੇ । ਪਰ ਉਨ੍ਹਾਂ ਦੇ ਅੰਤਹਕਰਨ ਵਿਚ ਚੈਨ ਨਹੀਂ ਸੀ । ਉਹ ਜਾਣਦੇ

ਸਨ ਕਿ ਉਨ੍ਹਾਂ ਦਾ ਸਰਗਰਮੀ ਨਾ ਵਿਖਾਉਣ ਵਾਲਾ ਵਤੀਰਾ ਕਾਫ਼ੀ ਨਹੀਂ ਸਮਝਿਆ ਜਾਵੇਗਾ। ਤੇ ਦੂਜੇ ਪਾਸੇ ਉਨ੍ਹਾਂ ਦੀ ਬਾਦਸ਼ਾਹ ਨਾਲ ਦੋਸਤੀ ਨੂੰ ਆਸਾਨੀ ਨਾਲ ਅੰਗ੍ਰੇਜ਼ ਵਿਰੋਧੀ ਆਖ ਕੇ ਮੋੜਿਆ ਤੋੜਿਆ ਜਾ ਸਕਦਾ ਸੀ। ਇਸ ਕਰ ਕੇ ਜਦੋਂ ਉਨ੍ਹਾਂ ਪੂਰੀ ਦਸਤੰਬੋ ਲਿਖੀ ਤਾਂ ਇਸ ਗੱਲ ਦਾ ਖ਼ਾਸ ਧਿਆਨ ਰਖਿਆ ਕਿ ਨਾ ਤੇ ਉਨ੍ਹਾਂ ਭਾਰਤੀ ਫ਼ੌਜ ਦੀਆਂ ਗ਼ਲਤੀਆਂ ਘਟਾ ਕੇ ਦਸੀਆਂ ਨਾ ਹੀ ਉਨ੍ਹਾਂ ਅੰਗ੍ਰੇਜ਼ੀ ਫ਼ੌਜ ਦਿਆਂ ਜ਼ੁਲਮਾਂ ਨੂੰ ਹੀ ਵਧਾ ਚੜ੍ਹਾ ਕੇ ਬਿਆਨ ਕੀਤਾ। ਕਿਉਂਕਿ ਉਨ੍ਹਾਂ ਦਾ ਪਹਿਲਾਂ ਤੋਂ ਹੀ ਇਹ ਖ਼ਿਆਲ ਸੀ ਕਿ ਦਸਤੰਬੋ ਦੀਆਂ ਕਾਪੀਆਂ ਅੰਗ੍ਰੇਜ਼ ਅਫ਼ਸਰਾਂ ਤੇ ਦੋਸਤਾਂ ਨੂੰ ਭੇਜੀਆਂ ਜਾਣ। ਤਾਂ ਜੁ ਇਸ ਕਿਤਾਬ ਨੂੰ ਅੰਗ੍ਰੇਜ਼ਾਂ ਵਿਚ ਵੀ ਕਬੂਲਣ ਯੋਗ ਬਣਾਉਣ ਲਈ ਉਨ੍ਹਾਂ ਦੇ ਕੁਝ ਘਟਨਾਵਾਂ ਦਾ ਸਰਕਾਰੀ ਤੌਰ ਤੇ ਜ਼ਿਕਰ ਕੀਤਾ ਤੇ ਕਈਆਂ ਨੂੰ ਖ਼ਾਹ ਮਖ਼ਾਹ ਵਧਾ ਚੜ੍ਹਾ ਕੇ ਲਿਖਿਆ। ਸੋ ਇਨ੍ਹਾਂ ਕਾਰਨਾਂ ਕਰ ਕੇ ਇਹ ਕਿਤਾਬ ਇਤਿਹਾਸਕ ਖੋਜ ਦੇ ਭਰੋਸੇਯੋਗ ਨਹੀਂ ਕਹੀ ਜਾ ਸਕਦੀ।

ਇਹ ਕਿਤਾਬ ਉਨ੍ਹਾਂ ਨੇ ਅੰਗ੍ਰੇਜ਼ਾਂ ਨਾਲ ਮੁੜ ਸੰਬੰਧ ਪੈਦਾ ਕਰਨ ਲਈ ਤੇ ਮੁਸੀਬਤ ਵੇਲੇ ਆਪਣੇ ਆਪ ਨੂੰ ਅੰਗਰੇਜ਼ਾਂ ਦਾ ਮਿੱਤਰ ਜ਼ਾਹਿਰ ਕਰਨ ਲਈ ਲਿਖੀ। ਜਦੋਂ ਇਹ ਕਿਤਾਬ ਛਪ ਗਈ ਤਾਂ ਉਨ੍ਹਾ ਨੇ ਇਸ ਦੀਆਂ ਕਈ ਭੇਟਾ ਕਾਪੀਆਂ ਇੰਗਲਸਤਾਨ ਤੇ ਭਾਰਤ ਵਿਚਲੇ ਮੁਖ਼ਤਲਿਫ਼ ਵਡੇ ਵਡੇ ਅੰਗਰੇਜ਼ ਅਫ਼ਸਰਾਂ ਨੂੰ ਭੇਜੀਆਂ, ਪਰ ਉਹ ਆਪਣਾ ਨੀਯਤ ਅਸਰ ਪਾਉਣ ਵਿਚ ਅਸਮਰਥ ਰਹੀਆਂ। ਕਿਤਾਬ ਦਾ ਸਾਰਿਆਂ ਤੋਂ ਵਡਾ ਨੁਕਸ ਇਹ ਸੀ ਕਿ ਉਹ ਆਸਾਨੀ ਨਾਲ ਸਮਝ ਹੀ ਨਹੀਂ ਸੀ ਆਉਣੀ। ਉਨ੍ਹਾਂ ਦਾ ਇਹ ਨਿੱਜੀ ਯਤਨ ਸੀ ਅੰਗ੍ਰੇਜ਼ ਅਧਿਕਾਰੀਆਂ ਨਾਲ ਸੁਲਾਹ ਸਫ਼ਾਈ ਕਰਾ ਦੇਣਗੇ, ਪਰ ਉਹ ਬਿਲਕੁਲ ਅਸਫ਼ਲ ਹੋਏ। ਇਸ ਦੇ ਨਾਲ ਨਾਲ ਉਨ੍ਹਾਂ ਦੇ ਮਿੱਤਰ ਵੀ ਅੰਗ੍ਰੇਜ਼ਾਂ ਤੋਂ ਉਨ੍ਹਾਂ ਨੂੰ ਮੁਆਫ਼ੀ ਦੁਆ ਦੇਣ। ਪਰ ਸ਼ੱਕ ਤਾਂ ਇਸ ਗੱਲ ਵਿਚ ਸੀ ਕਿ ਕਿਸੇ ਤਰ੍ਹਾਂ ਉਹ ਇਹ ਸਿਧ ਵੀ ਕਰ ਸਕਦੇ ਸਨ ਜਾਂ ਨਹੀਂ ਕਿ ਗ਼ਾਲਿਬ ਬੇਕਸੂਰ ਸਨ। ਪਰ ਕੀ ਉਨ੍ਹਾਂ ਦਾ ਪੱਖ ਪੂਰਨ ਲਈ ਨਵਾਬ ਰਾਮਪੁਰ ਵਿਚ ਨਹੀਂ ਸਨ ਪਏ। ਆਖ਼ਰਕਾਰ ਮਈ ੧੮੬੦ ਵਿਚ ਅਧਿਕਾਰੀਆਂ ਨੇ ਆਪਣੇ ਪਹਿਲੇ ਹੁਕਮ ਮਨਸੂਖ਼ ਕਰ ਕੇ ਖ਼ਾਨਦਾਨੀ ਪੈਨਸ਼ਨ

ਬਹਾਲ ਕਰ ਦਿਤੀ । ਤਿੰਨ ਸਾਲ ਪਿਛੋਂ ੧੮੬੩, ਵਿਚ, ਉਨ੍ਹਾਂ ਦੀ ਸਰਕਾਰੇ ਦਰਬਾਰੇ ਹਾਜ਼ਰੀ ਵੀ ਮੰਨ ਲਈ ਗਈ । ਹਾਲਾਤ ਠੀਕ ਠਾਕ ਹੋ ਗਏ ਤੇ ਮਈ ੧੮੫੭ ਤੋਂ ਪਹਿਲੇ ਵਾਲੇ ਦਿਨ ਆ ਗਏ ।

**ਕਾਤ-ਏ-ਬੁਰਹਾਨ :**

ਗ਼ਾਲਿਬ ਬੁਨਿਆਦੀ ਤੌਰ ਤੇ ਕਵੀ ਅਤੇ ਲੇਖਕ ਸੀ ਬਾਵਜੂਦ, ਮਾਇਕ ਔਕੜਾਂ ਤੇ ਦੁਨਿਆਵੀ ਫ਼ਿਕਰਾਂ ਦੇ ਉਹ ਆਪਣੇ ਆਪ ਨੂੰ ਸਾਹਿੱਤਕ ਰੁਝੇਵਿਆਂ ਤੋਂ ਅਲੱਗ ਨਹੀਂ ਰਖ ਸਕੇ । ਗ਼ਦਰ ਦੇ ਦਿਨਾਂ ਵਿਚ ਉਹ ਸਿਵਾਏ ਕਦੀ ਕਦਾਈਂ ਲਾਲ ਕਿਲ੍ਹੇ ਜਾਣ ਦੇ, ਉਹ ਬਹੁਤਾ ਸਮਾਂ ਇਕੱਲੇ ਹੀ ਰਹਿੰਦੇ ਤੇ ਘਰੋਂ ਬਾਹਰ ਵੀ ਘਟ ਵਧ ਹੀ ਨਿਕਲਦੇ । ਬਹੁਤ ਪੜ੍ਹਨ ਵਾਲੇ ਸਨ, ਕਿਤਾਬਾਂ ਨੇ ਹੀ ਉਹਨੀਂ ਦਿਨੀਂ ਉਨ੍ਹਾਂ ਦਾ ਸਾਥ ਦਿਤਾ । ਇਨ੍ਹਾਂ ਕਿਤਾਬਾਂ ਵਿਚ ਹੀ ਇਕ ਫ਼ਾਰਸੀ ਕੋਸ਼ ਬੁਰਹਾਨੇ-ਕਾਤੀ ਸੀ । ਇਸ ਵਿਹਲੇ ਸਮੇਂ ਵਿਚ ਉਨ੍ਹਾਂ ਉਸ ਨੂੰ ਪੜ੍ਹਿਆ ! ਇਹ ਇਕ ਮਸ਼ਹੂਰ ਫ਼ਾਰਸੀ ਕੋਸ਼ ਸੀ, ਜਿਸ ਨੂੰ ਮੁਹੰਮਦ ਹੁਸੈਨ ਤਬਰੇਜ਼ੀ ਨੇ ਸੰਪਾਦਤ ਕੀਤਾ ਸੀ ਇਸ ਦਾ ਨਵਾਂ ਨੁਸਖ਼ਾ (ਐਡੀਸ਼ਨ) ਕਲਕੱਤੇ ਛਪਿਆ ਸੀ । ਕਿਤਾਬ ਪੜ੍ਹਦਿਆਂ ਗ਼ਾਲਿਬ ਦੇ ਨਜ਼ਰੀਂ ਇਸ ਦੀਆਂ ਕਈ ਗ਼ਲਤੀਆਂ ਆਈਆਂ । ਉਨ੍ਹਾਂ ਆਪਣੇ ਵਿਚਾਰ ਉਸ ਕਿਤਾਬ ਦੇ ਸਫ਼ਿਆਂ ਦੇ ਹਾਸ਼ੀਏ ਉਤੇ ਹੀ ਲਿਖਣੇ ਸ਼ੁਰੂ ਕਰ ਦਿਤੇ । ਹੌਲੀ ਹੌਲੀ ਉਹ ਐਨੇ ਹੋ ਗਏ, ਕਿ ਜਦੋਂ ਹਾਲਾਤ ਸੁਧਰੇ ਤਾਂ ਉਨ੍ਹਾਂ ਆਪਣੇ ਸ਼ਾਗਿਰਦਾਂ ਤੇ ਮਿੱਤਰਾਂ ਦੇ ਫ਼ਾਇਦੇ ਲਈ ਉਨ੍ਹਾਂ ਦੀ ਨਕਲ ਕਰ ਲਈ । ਪਹਿਲਾਂ ਤੇ ਉਨ੍ਹਾਂ ਦਾ ਇਸ ਨੂੰ ਛਾਪਣ ਦਾ ਕੋਈ ਵਿਚਾਰ ਨਹੀਂ ਸੀ । ਫੇਰ ਕੁਝ ਮਿੱਤਰਾਂ ਦੇ ਸਲਾਹ ਦੇਣ ਉਤੇ ਕਿ ਇਸ ਕਿਤਾਬ ਦਾ ਛਾਪਣਾ ਲੋਕਾਂ ਲਈ ਲਾਭਦਾਇਕ ਹੋਵੇਗਾ ਤੇ ਫ਼ਾਰਸੀ ਵਿਦਵਾਨ ਹੋਣ ਦੇ ਨਾਤੇ ਉਨ੍ਹਾਂ ਦੀ ਸ਼ੁਹਰਤ ਨੂੰ ਵਧਾਏਗਾ, ਤਾਂ ਉਹ ਮੰਨ ਗਏ । ਅਜੇ ਤੀਕ ਭਾਰਤ ਦੇ ਫ਼ਾਰਸੀ ਲੇਖਕਾਂ ਨੂੰ ਭੰਡਿਆ ਜਾਂਦਾ ਸੀ ਤੇ ਉਨ੍ਹਾਂ ਦਾ ਕਥਨ ਸੀ ਕਿ ਭਾਰਤੀ ਫ਼ਾਰਸੀ ਵਿਦਵਾਨਾਂ ਦੀਆਂ ਲਿਖਤਾਂ ਸੱਨਦ ਨਹੀਂ ਸਨ । ਬੁਰਹਾਨ ਕਾਤੀ ਦਾ ਸੰਪਾਦਕ ਵੀ ਭਾਰਤ ਵਿਚ ਜੰਮਿਆ ਪਲਿਆ ਸੀ ਭਾਵੇਂ ਉਸ ਦੇ ਵਡ ਵਡੇਰੇ ਈਰਾਨ ਦੇ ਰਹਿਣ ਵਾਲੇ ਸਨ । ਗ਼ਾਲਿਬ ਕੋਸ਼ ਦੀ ਆਲੋਚਨਾ ਲਈ ਤਿਆਰ

ਹੋ ਗਏ ਕਿ ਇਹ ਉਨ੍ਹਾਂ ਦੇ ਪੁਰਾਣੇ ਸਿਧਾਂਤ ਨੂੰ ਫ਼ਾਰਸੀ ਦੇ ਲੇਖਕ ਸੱਨਦੀ ਨਹੀਂ, ਨੂੰ ਸਿੱਧ ਕਰੇਗਾ । ਪਹਿਲਾਂ ਇਹ ਕਿਤਾਬ ੧੮੬੨ ਵਿਚ ਕਾਤ-ਏ-ਬੁਰਹਾਨ ਦੇ ਨਾਂ ਹੇਠ ਛਪੀ । ਇਹ ਛਪਣਾ ਭੂੰਡਾਂ ਦੀ ਖੱਖਰ ਨੂੰ ਹੱਥ ਪਾਉਣ ਵਾਲੀ ਗੱਲ ਹੋਈ । ਇਨਸਾਨੀ ਸੁਭਾ ਕਿਸੇ ਵੀ ਤਰ੍ਹਾਂ ਦੇ ਪਰੀਵਰਤਨ ਤੋਂ ਝਿਜਕਦਾ ਹੈ । ਸਾਡੇ ਵਿਚੋਂ ਬਹੁਤ ਸਾਰੇ ਕੇਵਲ ਵਡਿਆਂ ਦੇ ਪੂਰਨਿਆਂ ਤੇ ਚਲਣਾ ਹੀ ਠੀਕ ਸਮਝਦੇ ਨੇ । ਤੇ ਕਿਸੇ ਤਰ੍ਹਾਂ ਦੀ ਵੀ ਤਬਦੀਲੀ ਨੂੰ ਨਹੀਂ ਪਸੰਦ ਕਰਦੇ ਤੇ ਨਾ ਹੀ ਕੋਈ ਨਵਾਂ ਤਜਰਬਾ ਕਰਨਾ ਚਾਹੁੰਦੇ ਹਨ ! ਇਸ ਤੋਂ ਵੀ ਮਾੜੀ ਗੱਲ ਇਹ ਹੈ ਕਿ ਅਸੀਂ ਕਿਸੇ ਚੀਜ਼ ਦੇ ਫ਼ਜ਼ੂਲ, ਤੇ ਬੇਅਰਥ ਹੋਣ ਬਾਰੇ ਦ੍ਰਿੜ੍ਹ ਵਿਸ਼ਵਾਸ ਵੀ ਰਖਦੇ ਹਾਂ, ਪਰ ਤਾਂ ਵੀ ਲਕੀਰ ਦੇ ਫ਼ਕੀਰ ਬਣੇ ਰਹਿੰਦੇ ਹਾਂ ਕਿਉਂਕਿ ਇਹ ਸਭ ਕੁਝ ਸਾਨੂੰ ਵਡ ਵਡੇਰਿਆਂ ਤੋਂ ਵਿਰਸੇ ਵਿਚ ਮਿਲਿਆ ਹੁੰਦਾ ਹੈ ਤੇ ਅਸੀਂ ਉਸ ਦੇ ਖ਼ਿਲਾਫ਼ ਨਾ ਆਵਾਜ਼ ਉਠਾਉਣ ਦੀ ਜੁਰਅੱਤ ਕਰਦੇ ਹਾਂ ਨਾ ਲੋਕ ਰਾਏ ਨੂੰ ਬਦਲਣ ਜਾਂ ਸੁਧਾਰਨ ਲਈ ਤਿਆਰ ਹੁੰਦੇ ਹਾਂ । ਇਹ ਗੱਲ ਜੀਵਨ ਦੇ ਹਰ ਖੇਤਰ ਵਿਚ ਲਾਗੂ ਹੁੰਦੀ ਹੈ ਜਿਸ ਵਿਚ ਪੜ੍ਹਾਈ ਤੇ ਵਿਦਵਤਾ ਵੀ ਸ਼ਾਮਲ ਹਨ । ਬੁਰਹਾਨੇ-ਕਾਤੀ ਫ਼ਾਰਸੀ ਭਾਸ਼ਾ ਦੀ ਮੰਨੀ ਪਰਮੰਨੀ ਪੁਸਤਕ ਸੀ । ਸਾਰੇ ਆਲਮਾਂ ਨੇ ਇਸ ਨੂੰ ਸੱਨਦ ਤੇ ਭਰੋਸੇ ਯੋਗ ਕਰ ਕੇ ਮੰਨ ਕੇ ਮੁਹਰਾਂ ਲਾ ਦਿਤੀਆਂ ਸਨ । ਸੋ ਇਸ ਦੇ ਵਿਰੁਧ ਕੁਝ ਵੀ ਕਹਿਣਾ ਇਕ, ਇਕ ਵਡਾ ਬੋਲ ਬੋਲਣਾ, ਤੇ ਨਿਰਾਦਰ ਕਰ ਕੇ ਸਮਝਿਆ ਜਾਣਾ ਸੀ, ਸੋ ਗ਼ਾਲਿਬ ਇਸ ਗੁਨਾਹ ਦਾ ਭਾਗੀ ਬਣਿਆ । ਹਾਲੇ ਕਿਤਾਬ ਛਪੀ ਹੀ ਸੀ ਕਿ ਇਕ ਤੂਫ਼ਾਨ ਉਠ ਖਲੋਤਾ । ਇਸ ਦੇ ਵਿਰੁਧ ਕਈ ਕਿਤਾਬਾਂ, ਪੈਂਫਲਟ ਨਿਕਲ ਆਏ । ਗ਼ਾਲਿਬ ਤੇ ਉਨ੍ਹਾਂ ਦੇ ਸਾਥੀ ਕਦ ਚੁੱਪ ਰਹਿਣ ਵਾਲੇ ਸਨ । ਉਨ੍ਹਾਂ ਏਸ ਹਮਲੇ ਦਾ ਹਰ ਤਰ੍ਹਾਂ ਜਵਾਬ ਦਿਤਾ । ਸਮਾਂ ਬੀਤਨ ਦੇ ਨਾਲ ਜੋਸ਼ ਮੱਠਾ ਪੈ ਗਿਆ — ਪਰ ਬਿਲਕੁਲ ਖ਼ਤਮ ਨਹੀਂ ਹੋਇਆ । ਤੇ ਇਕ ਹੋਛੇ ਲਿਖਾਰੀ ਅਮੀਨਉੱਦੀਨ ਦੀਆਂ ਹੱਤਕ ਭਰੀਆਂ ਲਿਖਤਾਂ ਦੇ ਹਰਜਾਨੇ ਲਈ ਕਾਨੂੰਨ ਦਾ ਦਰ ਖੜਕਾਉਣਾ ਪਿਆ ! ਉਸ ਵੇਲੇ ਦੇ ਕੁਝ ਮੰਨੇ ਪਰਮੰਨੇ ਲਿਖਾਰੀਆਂ ਨੇ ਅਮੀਨ ਉੱਦੀਨ ਦੀ ਜਾਨ ਬਚਾਉਣ ਲਈ ਗੋਲ ਮੋਲ ਗੱਲਾਂ ਲਿਖ ਕੇ, ੲ ਜ ਦੀਆਂ ਲਿਖਤਾਂ ਦੇ ਡੰਗ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ । ਤੇ ਅੰਤ ਗ਼ਾਲਬ ਨੂੰ ਕਚਹਿਰੀਉਂ

ਬਾਹਰ ਹੀ ਮੁਕੱਦਮੇ ਦਾ ਫ਼ੈਸਲਾ ਕਰਨਾ ਪਿਆ ਤੇ ਹਰਜਾਨੇ ਵਾਲੀ ਗੱਲ ਆਈ ਗਈ ਕਰ ਦਿਤੀ।

**ਦਰਬਾਰੀ ਕਵੀ :**

੧੮੬੦ ਵਿਚ ਜਦੋਂ ਉਨ੍ਹਾਂ ਦੀ ਪੈਨਸ਼ਨ ਦੁਬਾਰਾ ਲੱਗੀ ਤੇ ਦਰਬਾਰਾਂ ਵਿਚ ਜਾਣ ਦੀ ਆਗਿਆ ੧੮੬੩ ਵਿਚ ਮਿਲੀ ਤਾਂ ਹੁਣ ਉਹ ਨਵੇਂ ਸਿਰਿਉਂ ਹੋਰ ਸਨਮਾਨਾਂ ਲਈ ਤਾਂਘਣ ਲੱਗ ਪਏ। ਉਨ੍ਹਾਂ ਇਕ ਅਰਜ਼ੀ ਦਿਤੀ ਕਿ ਉਨ੍ਹਾਂ ਨੂੰ ਇੰਗਲਿਸਤਾਨ ਦੀ ਮਲਿਕਾ ਵਲੋਂ ਰਾਜ ਕਵੀ ਬਣਾਇਆ ਜਾਵੇ ਤੇ ਉਨ੍ਹਾਂ ਦੀ ਕਿਤਾਬ ਦਸਤੰਬੋ ਨੂੰ ਸਰਕਾਰੀ ਸਰਪ੍ਰਸਤੀ ਹੇਠ ਛਾਪਿਆ ਜਾਵੇ। ਜਿਵੇਂ ਕਿ ਹੋਣਾ ਸੀ, ਉਨ੍ਹਾਂ ਦੀਆਂ ਇਹ ਦੋਵੇਂ ਦਰਖ਼ਾਸਤਾਂ ਰੱਦ ਕਰ ਦਿਤੀਆਂ ਗਈਆਂ। ਇੰਜ ਲੱਗਦਾ ਹੈ ਸਮਕਾਲੀਆਂ ਦੀ ਈਰਖਾ ਦਾ ਇਸ ਫ਼ੈਸਲੇ ਵਿਚ ਕਾਫ਼ੀ ਦਖ਼ਲ ਹੈ। ਇੰਗਲਿਸਤਾਨ ਤੋਂ ਜਿਹੜਾ ਜਵਾਬ ਆਇਆ ਸੀ, ਉਹ ਕਾਫ਼ੀ ਹੌਸਲਾ ਜਨਕ ਤੇ ਗ਼ਾਲਿਬ ਦੇ ਹੱਕ ਵਿਚ ਸੀ। ਉਨ੍ਹਾਂ ਲਿਖਿਆ ਸੀ ਕਿ ਮਲਿਕਾ ਤੇ ਗ਼ਾਲਿਬ ਨੂੰ ਰਾਜ ਕਵੀ ਨਹੀਂ ਥਾਪ ਸਕਦੀ, ਪਰ ਜੇ ਗਵਰਨਰ ਜਨਰਲ ਉਸ ਨੂੰ ਦਰਬਾਰੀ ਕਵੀ ਬਣਾ ਲੈਣ, ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ। ਇਸ ਉਤੇ ਗਵਰਨਰ ਜਨਰਲ ਨੇ ਗ਼ਾਲਿਬ ਬਾਰੇ ਪੁੱਛ ਪੜਤਾਲ ਸ਼ੁਰੂ ਕੀਤੀ ਕਿ ਗ਼ਦਰ ਵਿਚ ਉਨ੍ਹਾਂ ਦਾ ਕੀ ਵਤੀਰਾ ਰਿਹਾ ਸੀ! ਇਸ ਪੜਤਾਲ ਦੇ ਦੌਰਾਨ ਇਕ ਵਾਰ ਫੇਰ ਉਸ ਮੁਖ਼ਬਰ ਦੀ ਰੀਪੋਰਟ ਸਾਹਮਣੇ ਆ ਗਈ ਕਿ ਉਨ੍ਹਾਂ ਬਹਾਦਰ ਸ਼ਾਹ ਲਈ ਸਿੱਕਾ ਲਿਖਿਆ ਸੀ।

ਇਸ ਗੱਲ ਨੂੰ ਮੁਖ ਰਖ ਕੇ ਗ਼ਾਲਿਬ ਨੂੰ ਬਲਵਾਈਆਂ ਦਾ ਹਮਦਰਦ ਸਮਝਿਆ ਗਿਆ, ਭਾਵੇਂ ਉਨ੍ਹਾਂ ਕਿਹਾ ਕਿ ਇਹ ਅੰਗ੍ਰੇਜ਼ਾਂ ਦੇ ਵਿਰੋਧੀ ਨਹੀਂ ਸਨ। ਸੋ ਇਸ ਪੜਤਾਲ ਨੇ ਉਨ੍ਹਾਂ ਦੇ ਗਵਰਨਰ ਜਨਰਲ ਦੇ ਦਰਬਾਰੀ ਕਵੀ ਹੋਣ ਦੇ ਸਾਰੇ ਮੌਕੇ, ਮਿੱਟੀ ਵਿਚ ਮਿਲਾ ਦਿਤੇ। ਇਸ ਦੇ ਬਾਵਜੂਦ ਪੰਜਾਬ ਦੇ ਲੈਫ਼ਟੀਨੇਂਟ ਜਨਰਲ ਨੂੰ ਲਿਖਿਆ ਗਿਆ ਕਿ ਉਹ ਗ਼ਾਲਿਬ ਦੀਆਂ ਦੋਹਾਂ ਅਰਜ਼ੀਆਂ ਬਾਰੇ ਉਚਿਤ ਗ਼ੌਰ ਕਰ ਕੇ ਰੀਪੋਰਟ ਭੇਜੇ।

**ਸਾਹਿੱਤਕ ਸ਼ੁਹਰਤ :**

ਚਾਹੇ ਮਾਲੀ ਤੌਰ ਤੇ ਉਨ੍ਹਾਂ ਦੀ ਚੰਗੀ ਹਾਲਤ ਨਹੀਂ ਸੀ ਸੁਧਰੀ, ਅਤੇ ਰੋਟੀ ਕਪੜੇ ਲਈ ਵੀ ਕਾਫ਼ੀ ਖੇਚਲ ਕਰਨੀ ਪਈ, ਪਰ ਉਨ੍ਹਾਂ ਦੀ ਸਾਹਿੱਤਕ ਮਸ਼ਹੂਰੀ ਨੂੰ ਤੇ ਜਿਵੇਂ ਚਾਰ ਚੰਨ ਲੱਗ ਗਏ। ੧੮੫੭ ਤੋਂ ਪਹਿਲਾਂ ਉਨ੍ਹਾਂ ਦੇ ਉਰਦੂ ਤੇ ਫ਼ਾਰਸੀ ਦੇ ਦੀਵਾਨ ਛਪ ਹੀ ਚੁਕੇ ਸਨ। ਉਰਦੂ ਦੀਵਾਨ ਦੋ ਵਾਰ ੧੮੪੧, ਤੇ ੧੮੪੭ ਵਿਚ ਛਪਿਆ ਤੇ ਫ਼ਾਰਸੀ ਦੀਵਾਨ ੧੮੪੫ ਵਿਚ। ਲੋਕੀਂ ਉਨ੍ਹਾਂ ਦੀਆਂ ਕਿਤਾਬਾਂ ਨਵੀਆਂ ਛਪੀਆਂ ਵੇਖਣ ਦੇ ਚਾਹਵਾਨ ਸਨ ਕਿਉਂਕਿ ਉਨ੍ਹਾਂ ਦੀਆਂ ਕਿਤਾਬਾਂ ਦੇ ਪੁਰਾਣੇ ਸੰਸਕਰਣ ਜਾਂ ਤਾਂ ਮੁਕ ਗਏ ਸਨ, ਜਾਂ ਮਿਲਦੇ ਨਹੀਂ ਸਨ। ਉਰਦੂ ਦੀਵਾਨ ਦੀ ਤਾਂ ਵਿਸ਼ੇਸ਼ ਕਰਕੇ ਬੜੀ ਮੰਗ ਸੀ। ਆਪਣੇ ਦੀਵਾਨ ਦੀ ਉਨ੍ਹਾਂ ਕੋਲ ਵੀ ਕੋਈ ਕਾਪੀ ਨਹੀਂ ਸੀ। ਤੇ ਇਸੇ ਕਰ ਕੇ ਇਕ ਕਾਪੀ ਲੱਭ ਕੇ ਛਪਣ ਲਈ ਭੇਜ ਦਿਤੀ। ੧੮੬੧ ਵਿਚ ਨਵਾਂ ਐਡੀਸ਼ਨ ਛਪਿਆ। ਪਰ ਇਹ ਚੰਗੀ ਤਰ੍ਹਾਂ ਨਹੀਂ ਸੀ ਛਪਿਆ। ਨਾ ਇਸ ਦੀ ਕਿਤਾਬਤ ਅੱਛੀ ਸੀ ਤੇ ਨਾ ਹੀ ਵੇਖਣ ਨੂੰ ਉਹ ਚੰਗਾ ਲੱਗਦਾ ਸੀ। ਸਾਰਿਆਂ ਤੋਂ ਵੱਧ, ਇਸ ਵਿਚ ਗ਼ਲਤੀਆਂ ਦੀ ਭਰਮਾਰ ਸੀ। ਇਸ ਕਰ ਕੇ ਉਨ੍ਹਾਂ ਇਕ ਕਾਪੀ ਠੀਕ ਕੀਤੀ ਤੇ ਕਾਨਪੁਰ ਦੇ ਮਸ਼ਹੂਰ ਛਾਪੇਖਾਨੇ ਨਿਜ਼ਾਮੀ ਪ੍ਰੈੱਸ ਨੂੰ ਭੇਜ ਦਿਤੀ, ਜਿਥੇ ਇਹ ਅਗਲੇ ਸਾਲ ੧੮੬੨ ਵਿਚ ਛਪ ਗਿਆ। ਉਸੇ ਵਰ੍ਹੇ (੧੮੬੨) ਲਖਨਊ ਦਾ ਮਸ਼ਹੂਰ ਪਰਕਾਸ਼ਕ ਮੁਨਸ਼ੀ ਨਵਲ ਕਿਸ਼ੋਰ ਦਿੱਲੀ ਆਇਆ ਤੇ ਉਸ ਗ਼ਾਲਿਬ ਕੋਲੋਂ ਉਨ੍ਹਾਂ ਦਾ ਫ਼ਾਰਸੀ ਦੀਵਾਨ ਛਾਪਣ ਦੀ ਆਗਿਆ ਮੰਗੀ। ਗ਼ਾਲਿਬ ਨੇ ਕਦੀ ਵੀ ਆਪਣੀਆਂ ਲਿਖਤਾਂ ਨਹੀਂ ਸੀ ਸਾਂਭੀਆਂ। ਫ਼ਾਰਸੀ ਲਿਖਤਾਂ ਉਨ੍ਹਾਂ ਦੇ ਪੱਕੇ ਦੋਸਤ ਨਵਾਬ ਜ਼ਿਆਉੱਦੀਨ ਅਹਿਮਦ ਖ਼ਾਂ ਹੀ ਸੰਭਾਲ ਕੇ ਰਖਦੇ ਸਨ, ਤੇ ਉਰਦੂ ਲਿਖਤਾਂ ਨਜ਼ੀਰ ਹੁਸੈਨ ਮਿਰਜ਼ਾ। ਉਨ੍ਹਾਂ ਨਵਲ ਕਿਸ਼ੋਰ ਦੀ ਗੱਲ ਮੰਨ ਲਈ ਤੇ ਉਨ੍ਹਾਂ ਨੂੰ ਨਵਾਬ ਜ਼ਿਆਉੱਦੀਨ ਅਹਿਮਦ ਖ਼ਾਂ ਕੋਲ ਭੇਜ ਦਿਤਾ। ਮੁਨਸ਼ੀ ਨਵਲ ਕਿਸ਼ੋਰ ਖਰੜਾ ਲਖਨਊ ਲੈ ਗਏ, ਪਰ ਕੁਝ ਕਾਰਨਾਂ ਕਰ ਕੇ ਇਸ ਨੂੰ ਛੇਤੀ ਨਾ ਛਾਪ ਸਕੇ, ਇਹ ਦੀਵਾਨ ੧੮੬੩ ਦੇ ਅੱਧ ਵਿਚ ਛਪ ਕੇ ਬਾਹਰ ਆਇਆ।

ਉਨ੍ਹਾਂ ਦੇ ਉਰਦੂ ਤੇ ਫ਼ਾਰਸੀ ਦੇ ਦੀਵਾਨਾਂ ਦੇ ਕਈ ਕਈ ਐਡੀਸ਼ਨ ਇਸ

ਗੱਲ ਦੇ ਸੂਚਕ ਹਨ ਕਿ ਲੋਕ ਉਨ੍ਹਾਂ ਨੂੰ ਕਿੰਨਾ ਪੜ੍ਹਦੇ ਸਨ। ਤਿੰਨਾਂ ਵਰ੍ਹਿਆਂ ਦੇ ਥੋੜ੍ਹੇ ਜਿਹੇ ਸ ਂ ਵਿਚ ਉਨ੍ਹਾਂ ਦੇ ਚਾਰ ਐਡੀਸ਼ਨਾਂ ਦਾ ਛਪਣਾ ਇਸ ਗੱਲ ਵਲ ਇਸ਼ਾਰਾ ਹੈ ਕ ਲੋਕ ਕਿਵੇਂ ਬੇਸਬਰੀ ਨਾਲ ਉਨ੍ਹਾਂ ਦੀਆਂ ਕਵਿਤਾਵਾਂ ਦਾ ਇੰਤਜ਼ਾਰ ਕਰਦੇ ਸਨ।

**ਰਾਮਪੁਰ ਦੀ ਯਾਤਰਾ :**

ਰਾਮਪੁਰ ਦੇ ਨਵਾਬ ਯੂਸਫ਼ ਅਲੀ ਖ਼ਾਂ ਜੋ ੧੮੫੭ ਦੇ ਸ਼ੁਰੂ ਵਿਚ ਉਨ੍ਹਾਂ ਦੇ ਸ਼ਾਗਿਰਦ ਬਣ ਗਏ ਸਨ। ਤੇ ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਗ਼ਾਲਿਬ ਦੀ ਮਾਲੀ ਹਾਲਤ ਬਹੁਤ ਮਾੜੀ ਹੈ, ਤਾਂ ਉਨ੍ਹਾਂ ਨੇ ਗ਼ਾਲਿਬ ਨੂੰ ਰਾਮਪੁਰ ਆਉਣ ਲਈ ਦਾਅਵਤ ਦਿਤੀ। ਉਸ ਵੇਲੇ ਗ਼ਾਲਿਬ ਨੂੰ ਬੜੀਆਂ ਆਸਾਂ ਸਨ, ਕਿ ਜਦੋਂ ਹਾਲਾਤ ਠੀਕ ਹੋ ਜਾਣਗੇ, ਤਾਂ ਸਰਕਾਰੀ ਮਿਹਰਾਂ ਉਨ੍ਹਾਂ ਨੂੰ ਫੇਰ ਮਿਲ ਜਾਣਗੀਆਂ, ਸੋ ਉਨ੍ਹਾਂ ਨਵਾਬ ਰਾਮਪੁਰ ਨੂੰ ਲਿਖਿਆ ਕਿ ਜਦ ਮੇਰੇ ਅੰਗ੍ਰੇਜ਼ਾਂ ਨਾਲ ਸੰਬੰਧ ਠੀਕ ਹੋ ਜਾਣਗੇ, ਤਾਂ ਮੈਂ ਬੜੀ ਖ਼ੁਸ਼ੀ ਨਾਲ ਰਾਮਪੁਰ ਆਵਾਂਗਾ। ਪਰ ਉਨ੍ਹਾਂ ਦੀਆਂ ਸਾਰੀਆਂ ਆਸਾਂ ਮਿੱਟੀ ਵਿਚ ਮਿਲ ਗਈਆਂ ਜਦੋਂ ਅੰਗ੍ਰੇਜ਼ੀ ਸਰਕਾਰ ਨੇ ਉਨ੍ਹਾਂ ਵਲ ਕੋਈ ਧਿਆਨ ਨਾ ਦਿਤਾ। ਇਸ ਵੇਲੇ ਉਨ੍ਹਾਂ ਰਾਮਪੁਰ ਤੋਂ ਛੁਟ ਬਾਕੀ ਸਭ ਪਾਸਿਉਂ ਆਮਦਨੀ ਬੰਦ ਹੋ ਗਈ ਸੀ। ਇਸ ਲਈ ਉਨ੍ਹਾਂ ਫ਼ੈਸਲਾ ਕੀਤਾ ਕਿ ਨਵਾਬ ਰਾਮਪੁਰ ਦੇ ਬੁਲਾਵੇ ਨੂੰ ਮੰਨ ਹੀ ਲੈਣਾ ਚਾਹੀਦਾ ਹੈ। ਦਿੱਲੀ ਵਿਚ ਉਂਜ ਵੀ ਜੀਵਨ ਸੁਰੱਖਿਅਤ ਨਹੀਂ ਸੀ। ਬਹੁਤ ਸਾਰੇ ਲੋਕ ਜਿਨ੍ਹਾਂ ਦੇ ਬਹਾਦਰ ਸ਼ਾਹ ਦੇ ਦਰਬਾਰ ਨਾਲ ਥੋੜ੍ਹੇ ਬਹੁਤ ਸੰਬੰਧ ਸਨ ਤੇ ਉਨ੍ਹਾਂ ਦੇ ਨੌਕਰ ਸਨ, ਉਨ੍ਹਾਂ ਨੂੰ ਫੜ ਕੇ ਕੈਦ ਕਰ ਲਿਆ ਗਿਆ ਸੀ ਤੇ ਜਿਹੜੇ ਨੱਸ ਗਏ ਸਨ, ਉਨ੍ਹਾਂ ਨੂੰ ਵੀ ਤੰਗ ਕੀਤਾ ਜਾ ਰਿਹਾ ਸੀ ਤੇ ਉਹ ਵੀ ਬੜੇ ਭਾਰੀ ਖ਼ਤਰੇ ਵਿਚੋਂ ਲੰਘ ਰਹੇ ਸਨ। ਗ਼ਾਲਿਬ ਨੂੰ ਵੀ, ਬਹਾਦਰ ਸ਼ਾਹ ਦਾ ਸਿੱਕਾ ਲਿਖਣ ਦੇ ਇਲਜ਼ਾਮ ਵਿਚ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਿਆ ਜਾ ਰਿਹਾ ਸੀ। ਸ਼ਾਇਦ ਇਸੇ ਲਈ ਉਨ੍ਹਾਂ ਸੋਚਿਆ ਕਿ ਜੇ ਕੁਝ ਸਮਾਂ ਦਿੱਲੀਉਂ ਦੂਰ ਚਲੇ ਜਾਣਾ ਹੀ ਠੀਕ ਸਾਬਤ ਹੋਵੇ। ਰਾਮਪੁਰ ਜਾਣ ਦਾ ਫ਼ੈਸਲਾ ਉਨ੍ਹਾਂ ਇਸ ਕਰ ਕੇ ਨਹੀਂ ਸੀ ਕੀਤਾ ਕਿ ਉਥੋਂ ਉਨ੍ਹਾਂ ਨੂੰ ਵਜ਼ੀਫ਼ਾ ਮਿਲਦਾ ਹੈ, ਸਗੋਂ ਇਹ ਸੋਚ ਕੇ ਕਿ ਨਵਾਬ ਸਾਹਿਬ ਰਾਹੀਂ ਅੰਗ੍ਰੇਜ਼ ਸਰਕਾਰ ਨਾਲ

ਉਨ੍ਹਾਂ ਦੇ ਸੰਬੰਧ ਮੁੜ ਕਾਇਮ ਹੋ ਜਾਣਗੇ। ਦਿੱਲੀ ਦੀ ਗੜਬੜ ਸਮੇਂ ਨਵਾਬ ਰਾਮਪੁਰ ਬਿਲਕੁਲ ਅਲੱਗ ਥਲੱਗ ਰਹੇ, ਸਗੋਂ ਅੰਗ੍ਰੇਜ਼ਾਂ ਦੀ ਮਾਲੀ ਤੇ ਫ਼ੌਜੀ ਮਦਦ ਵੀ ਕੀਤੀ ਸੀ। ਅੰਗ੍ਰੇਜ਼ੀ ਸਰਕਾਰ ਉਨ੍ਹਾਂ ਉਤੇ ਹੁਣ ਬਹੁਤ ਖ਼ੁਸ਼ ਸੀ ਤੇ ਉਨ੍ਹਾਂ ਦੀਆਂ ਇਨ੍ਹਾਂ ਖਿਦਮਤਾਂ ਬਦਲੇ ਉਨ੍ਹਾਂ ਰਿਆਸਤ ਰਾਮਪੁਰ ਵਿਚ ਯੂ. ਪੀ. ਦੇ ਨਾਲ ਲੱਗਦੇ ਇਲਾਕੇ ਮਿਲਾ ਦਿਤੇ ਸਨ। ਗ਼ਾਲਿਬ ਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਸੀ ਤੇ ਏਡੀ ਬਿਪਤਾ ਵਿਚ ਉਹ ਇਹ ਸੋਚਣੋਂ ਨਹੀਂ ਸਨ ਰਹਿ ਸਕੇ ਕਿ ਨਵਾਬ ਸਾਹਿਬ ਦੀ ਮਦਦ ਨਾਲ ਸ਼ਾਇਦ ਉਨ੍ਹਾਂ ਦੀਆਂ ਮੁਸੀਬਤਾਂ ਦਾ ਹੱਲ ਨਿਕਲ ਆਵੇ। ਸੋ ਜਨਵਰੀ, ੧੮੬੦ ਵਿਚ ਉਹ ਰਾਮਪੁਰ ਚਲੇ ਗਏ।

ਗ਼ਾਲਿਬ ਦਾ ਆਪਣਾ ਕੋਈ ਜ਼ਿੰਦਾ ਧੀ ਪੁੱਤਰ ਨਹੀਂ ਸੀ। ਵੱਖੋ ਵੱਖ ਸਮਿਆਂ ਵਿਚ ਉਨ੍ਹਾਂ ਦੇ ਘਰ ਸੱਤ ਬੱਚੇ ਹੋਏ, ਪਰ ਸਭ ਬਚਪਨ ਵਿਚ ਹੀ ਮਰ ਗਏ। ਕੋਈ ਵੀ ਅਠਾਰਾਂ ਮਹੀਨਿਆਂ ਤੋਂ ਵਡਾ ਨਹੀਂ ਹੋਇਆ। ਪਹਿਲਾਂ ਉਨ੍ਹਾਂ ਨੇ ਆਪਣੀ ਵਹੁਟੀ ਦੇ ਚਾਚੇ ਦੇ ਪੁੱਤ ਭਰਾ ਜ਼ੈਣ ਉੱਲਆਬਦੀਨ ਖ਼ੌਂ ਨੂੰ ਗੋਦੀ ਲਿਆ, ਜੋ ਇਕ ਮਸ਼ਹੂਰ ਕਵੀ ਸੀ ਤੇ ਆਰਫ਼ ਤਖ਼ੱਲਸ ਕਰਦਾ ਸੀ। ਉਹ ਜਵਾਨ ਗਭਰੂ ਵੀ ੧੮੫੨ ਵਿਚ ਤਪਦਿਕ ਨਾਲ ਮਰ ਗਿਆ ਤੇ ਪਿਛੇ ਦੋ ਨਿੱਕੇ ਨਿੱਕੇ ਮੁੰਡੇ ਛੱਡ ਗਿਆ। ਗ਼ਾਲਿਬ ਦੀ ਬੀਵੀ ਵਡੇ ਕਾਕੇ ਬਾਹਿਰ ਅਲੀ ਖ਼ਾਨ ਨੂੰ ਲੈ ਆਈ ਤੇ ਉਸ ਨੂੰ ਪਾਲਣ ਪੋਸਣ ਲੱਗੀ। ਛੋਟਾ ਹੁਸੈਨ ਅਲੀ ਖ਼ਾਂ ਜੋ ਦੋ ਵਰ੍ਹਿਆਂ ਦਾ ਸੀ, ਆਪਣੀ ਦਾਦੀ ਕੋਲ, ਜੋ ਗ਼ਾਲਿਬ ਦੀ ਸਾਲੀ ਸੀ, ਰਹਿ ਗਿਆ। ਬਦਕਿਸਮਤੀ ਨਾਲ ਉਹ ਵੀ ਛੇਤੀ ਹੀ ਮਰ ਗਈ ਤੇ ਛੋਟਾ ਕਾਕਾ ਵੀ ਗ਼ਾਲਿਬ ਕੋਲ ਆ ਗਿਆ। ਇਨ੍ਹਾਂ ਦੋਹਾਂ ਨੂੰ ਗ਼ਾਲਿਬ ਦੀ ਵਹੁਟੀ ਨੇ ਪਾਲਿਆ ਤੇ ਉਨ੍ਹਾਂ ਨੂੰ ਆਪਣੇ ਪੋਤਰਿਆਂ ਵਾਂਗ ਸਮਝਿਆ। ਗ਼ਾਲਿਬ ਜਦੋਂ ਰਾਮਪੁਰ ਗਏ ਇਹ ਦੋਵੇਂ ਉਨ੍ਹਾਂ ਦੇ ਨਾਲ ਸਨ ਕਿਉਂਕਿ ਹੁਣ ਦਿੱਲੀ ਵਾਪਸ ਆਉਣ ਦੀ ਉਨ੍ਹਾਂ ਦੇ ਮਨ ਵਿਚ ਕੋਈ ਖਿੱਚ ਨਹੀਂ ਸੀ ਰਹੀ। ਰਾਮਪੁਰ ਵਿਚ ਜ਼ਿੰਦਗੀ ਬੜੇ ਮਜ਼ੇ ਵਿਚ ਲੰਘ ਰਹੀ ਸੀ। ਇਸ ਦੇ ਬਾਵਜੂਦ ਉਨ੍ਹਾਂ ਨੂੰ ਦਿੱਲੀ ਵਾਪਸ ਆਉਣਾ ਪਿਆ ਕਿਉਂਕਿ ਬੱਚੇ ਨਵੇਂ ਵਾਤਾਵਰਣ ਤੋਂ ਅੱਕ ਗਏ ਸਨ ਤੇ ਦਿੱਲੀ ਲਈ ਬਹੁਤ ਓਦਰ ਗਏ ਸਨ।

**ਸਨਮਾਨ ਦੀ ਮੁੜ ਪ੍ਰਾਪਤੀ :**

ਰਾਮਪੁਰ ਠਹਿਰਣ ਸਮੇਂ ਨਵਾਬ ਨੇ ਆਪ ਵਿਚ ਪੈ ਕੇ ਉਸ ਲਈ ਅੰਗ੍ਰੇਜ਼ ਅਫ਼ਸਰ ਨਾਲ ਗੱਲ ਬਾਤ ਕੀਤੀ ਤੇ ਸਿੱਟੇ ਵਜੋਂ ਉਸ ਦੀ ਪੈਨਸ਼ਨ ਮੁੜ ਮਈ, ੧੮੬੦ ਵਿਚ ਬਹਾਲ ਕੀਤੀ ਗਈ, ਜਿਸ ਦਾ ਪਹਿਲਾਂ ਹੀ ਜ਼ਿਕਰ ਆ ਚੁਕਾ ਹੈ। ਇਸ ਗੱਲ ਤੋਂ ਬੜੀ ਹੈਰਾਨੀ ਵੀ ਹੁੰਦੀ ਹੈ ਕਿ ਉਹ੭੫੦ ਰੁਪਏ ਸਾਲਾਨਾ ਦੀ ਤੁਛ ਰਕਮ ਦੀ ਪੈਨਸ਼ਨ ਦੀ ਬਹਾਲੀ ਲਈ ਐਡੇ ਫ਼ਿਕਰਮੰਦ ਕਿਉਂ ਸਨ। ਇਸ ਦਾ ਜਵਾਬ ਇਹ ਹੈ ਕਿ ਇਹੋ ਇਕ ਪੱਕਾ ਉਨ੍ਹਾਂ ਦੀ ਆਮਦਨੀ ਦਾ ਜ਼ਰੀਆ ਸਨ। ਬਾਕੀ ਸਾਰਾ ਪੈਸਾ ਤਾਂ ਰੱਬ ਸਬੱਬੀ ਤੇ ਮੌਕੇ ਦੀ ਗੱਲ ਸੀ। ਤੇ ਕੋਈ ਕਿਸੇ ਦੇਵਨੇਤ ਨਾਲ ਆਉਣ ਵਾਲੀ ਆਮਦਨ ਦੀ ਉਮੀਦ ਦੇ ਸਹਾਰੇ ਤਾਂ ਜੀਊਂਦਾ ਨਹੀਂ ਰਹਿ ਸਕਦਾ। ਕੋਈ ਨਾ ਕੋਈ ਤਾਂ ਅਜਿਹਾ ਪੱਕਾ ਸਾਧਨ ਹੋਣਾ ਚਾਹੀਦਾ ਹੈ, ਜਿਸ ਨਾਲ ਜੀਵਨ ਦਾ ਕੋਈ ਪ੍ਰੋਗਰਾਮ ਜਾਂ ਯੋਜਨਾ ਬਣਾਈ ਜਾ ਸਕੇ। ਗ਼ਾਲਿਬ ਲਈ ਤਾਂ ਇਹੋ ਪੈਨਸ਼ਨ ਹੀ ਕਾਫ਼ੀ ਸਮੇਂ ਤੀਕ ਉਨ੍ਹਾਂ ਦਾ ਡੰਗ ਤੋਰਦੀ ਰਹੀ ਸੀ ਤੇ ਇਸ ਸਨਮਾਨ ਤੋਂ ਜ਼ਿਆਦਾ ਯਾਰਾਂ ਦੋਸਤਾਂ ਵਿਚ ਉਨ੍ਹਾਂ ਲਈ ਹੋਰ ਗੌਰਵ ਤੇ ਫ਼ਖ਼ਰ ਵਾਲੀ ਗੱਲ ਕਿਹੜੀ ਸੀ। ਇਹ ਸੋਚਿਆ ਜਾ ਸਕਦਾ ਹੈ ਕਿ ਪੈਨਸ਼ਨ ਬੰਦ ਹੋਣ ਦੀ ਗੱਲ ਉਨ੍ਹਾਂ ਦੇ ਦੁਸ਼ਮਣਾਂ ਵਿਚ ਬੜੇ ਹਾਸੇ ਤੇ ਮਜ਼ਾਕ ਦੀ ਗੱਲ ਬਣੀ ਹੋਵੇਗੀ ਤੇ ਉਨ੍ਹਾਂ ਵਧ ਵਧ ਕੇ ਗੱਲਾਂ ਬਣਾਈਆਂ ਹੋਣਗੀਆਂ। ਇਸ ਪੈਨਸ਼ਨ ਕਾਰਨ ਹੀ ਬਿਨਾਂ ਰੋਕ ਟੋਕ ਅੰਗ੍ਰੇਜ਼ਾਂ ਨਾਲ ਮੇਲ ਮਿਲਾਪ ਰਖਦੇ ਸਨ ਤੇ ਸਰਕਾਰੀ ਦਰਬਾਰ ਵਿਚ ਉਨ੍ਹਾਂ ਦੀ ਥਾਂ ਪ੍ਰਧਾਨਗੀ ਕਰਨ ਵਾਲੇ ਅਧਿਕਾਰੀ ਸਜੇ ਹੱਥ ਦਸਵੇਂ ਨੰਬਰ ਉਤੇ ਹੁੰਦਾ ਸੀ। ਇਹ ਪ੍ਰਧਾਨਗੀ ਭਾਵੇਂ ਗਵਰਨਰ ਜਨਰਲ ਕਰਨ ਜਾਂ ਲੈਫ਼ਟੀਨੈਂਟ ਜਨਰਲ। ਇਸ ਪੈਨਸ਼ਨ ਦੀ ਥੋੜ੍ਹੀ ਰਕਮ ਦੇ ਮੁਕਾਬਲੇ ਵਿਚ ਇਹ ਸਨਮਾਨ ਬੜੀ ਵਡੀ ਚੀਜ਼ ਸੀ, ਇਸੇ ਕਰ ਕੇ ਉਨ੍ਹਾਂ ਦੇ ਸਮਕਾਲੀ ਉਨ੍ਹਾਂ ਨਾਲ ਈਰਖਾ ਕਰਦੇ ਸਨ। ਹੁਣ ਇਹ ਗੱਲ ਸਮਝ ਆ ਸਕਦੀ ਹੈ ਕਿ ਉਹ ਸਨਮਾਨ ਦੇ ਕਿਉਂ ਇੱਛਕ ਸਨ, ਤੇ ਕਿਉਂ ਦਰਬਾਰਾਂ ਵਿਚ ਜਾਣਾ ਤੇ ਪੈਨਸ਼ਨ ਲੈਣਾ ਉਨ੍ਹਾਂ ਜ਼ਰੂਰੀ ਸਮਝਿਆ।

੧੧ ਮਈ, ੧੮੫੭ ਨੂੰ ਭਾਰਤੀ ਫ਼ੌਜਾਂ ਮੇਰਠ ਤੋਂ ਦਿੱਲੀ ਵਿਚ ਦਾਖ਼ਲ

ਹੋਈਆਂ । ਉਨ੍ਹਾਂ ਦੇ ਆਉਣ ਤੋਂ ਪਹਿਲਾਂ ਉਹ ਅਪ੍ਰੈਲ, ੧੮੫੭ ਤਕ ਪੈਨਸ਼ਨ ਲੈ ਚੁਕਾ ਸੀ । ਹੁਣ ਮਈ, ੧੮੫੭ ਤੋਂ ਲੈ ਕੇ ੧੮੬੦ ਤਕ ਦੀ ਸਾਰੀ ਬਾਕਾਇਦਾ ਪੈਨਸ਼ਨ ਉਨ੍ਹਾਂ ੭੫੦ ਰੁਪਏ ਸਾਲਾਨਾ ਦੇ ਹਿਸਾਬ ਨਾਲ ੨੨੫੦ ਰੁਪਏ, ਜਿਨ੍ਹਾਂ ਵਿਚੋਂ ੪੦੦ ਰੁਪਏ ਕੱਟੇ ਗਏ, ਜਿਹੜਾ ੧੯੫੯ ਵਿਚ ਉਨ੍ਹਾਂ ਨੂੰ ਦਿਤੇ ਗਏ ਸਨ, ਦੇ ਦਿਤੀ ਗਈ । ੨੧੫੦ ਰੁਪਏ ਦੀ ਇਸ ਰਕਮ ਵਿਚੋਂ ਉਨ੍ਹਾਂ ੧੫੦ ਰੁਪਏ ਕਚਹਿਰੀ ਦੇ ਹੇਠਲੇ ਅਹਿਲਕਾਰਾਂ ਨੂੰ ਬਖ਼ਸ਼ੀਸ਼ ਦੇ ਤੌਰ ਉਤੇ ਉਸੇ ਵੇਲੇ ਵੰਡ ਦਿਤੇ। ਬਾਕੀ ੨,੦੦੦ ਵਿਚੋਂ ਉਨ੍ਹਾਂ ੧੫੦੦ ਆਪਣੇ ਕਰਜ਼ਾ ਦੇਣ ਵਾਲੇ ਨੂੰ ਦੇ ਦਿਤੇ, ਜਿਸ ਐਨੇ ਵਰ੍ਹੇ ਉਨ੍ਹਾਂ ਦੀ ਮਦਦ ਕੀਤੀ ਸੀ । ਹਾਲੇ ਵੀ ੧੧੦੦ ਰੁਪਿਆ ਦੂਜਿਆਂ ਦਾ ਕਰਜ਼ਾ ਰਹਿ ਗਿਆ ਸੀ । ਸੋ ਇਹ ਸਾਫ਼ ਜ਼ਾਹਿਰ ਹੈ ਕਿ ਜਿਹੜੀ ਉਨ੍ਹਾਂ ਨੂੰ ਪੈਨਸ਼ਨ ਮਿਲੀ ਉਹ ਵੀ ਉਨ੍ਹਾਂ ਦੇ ਸਾਰੇ ਕਰਜ਼ੇ ਲਾਹੁਣ ਲਈ ਕਾਫ਼ੀ ਨਹੀਂ ਸੀ । ਪੈਨਸ਼ਨ ਮੁੜ ਮਿਲਣ ਨਾਲ ਉਨ੍ਹਾਂ ਅੰਦਰ ਨਵੀਂ ਉਮੰਗ ਤੇ ਆਸ ਜਾਗੀ ਤੇ ਹੌਸਲਾ ਵੀ ਹੋਇਆ, ਕਿ ਸਭੋ ਕੁਝ ਨਹੀਂ ਗਵਾਚ ਗਿਆ ਅਜੇ ਵੀ ਅੰਗ੍ਰੇਜ਼ਾਂ ਨਾਲ ਦੋਸਤੀ ਸੰਬੰਧ ਕਾਇਮ ਕਰਨ ਦੇ ਰਾਹ ਖੁਲ੍ਹੇ ਹਨ, ਜਿਨ੍ਹਾਂ ਵਲੋਂ ਉਹ ਬਿਲਕੁਲ ਨਿਰਾਸ ਹੋ ਗਏ ਸਨ । ਹੁਣ ਉਨ੍ਹਾਂ ਦਰਬਾਰਾਂ ਵਿਚ ਜਾਣ, ਖ਼ਿਲਅੱਤ, ਲਈ ਨਵੇਂ ਸਿਰਿਉਂ ਕੋਸ਼ਿਸ਼ਾਂ ਆਰੰਭ ਕਰ ਦਿਤੀਆਂ । ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁਕਾ ਹੈ, ਦਰਬਾਰ ਵਿਚ ਬੈਠਣ ਦਾ ਸਨਮਾਨ ਉਨ੍ਹਾਂ ਨੂੰ ਵਿਲੀਅਮ ਬੈਂਟਿਗ ਦੇ ਜ਼ਮਾਨੇ ੧੮੨੩ ਵਿਚ ਮਿਲਿਆ ਸੀ, ਜਦੋਂ ਉਹ ਆਪਣਾ ਮੁਕੱਦਮਾ ਲੜਨ ਲਈ ਸਭ ਤੋਂ ਵਡੀ ਕਚਹਿਰੀ ਵਿਚ ਕਲਕੱਤੇ ਗਏ ਸਨ । ਫਿਰ ਉਨ੍ਹਾਂ ਨੂੰ ਖ਼ਿਲਅੱਤ (ਸਿਰੋਪਾ) ਵੀ ਮਿਲੀ । ਇਹ ਕਈ ਤਰ੍ਹਾਂ ਦੇ ਕੱਪੜੇ ਸਨ, ਹੀਰੇ ਜੜੀ ਟੋਪੀ ਤੇ ਮੋਤੀਆਂ ਦੀ ਮਾਲਾ ਸੀ ਤੇ ਜਦੋਂ ਵੀ ਦਰਬਾਰ ਵਿਚ ਜਾਂਦੇ ਤਾਂ ਨਜ਼ਰ ਦੇ ਤੌਰ ਉਤੇ ਕੋਈ ਚੀਜ਼ ਉਨ੍ਹਾਂ ਨੇ ਪ੍ਰਧਾਨ ਨੂੰ ਭੇਟ ਕਰਨੀ ਪੈਂਦੀ ਸੀ । ਇਸ ਦੀ ਥਾਂ ਉਹ ਕੇਵਲ ਕਸੀਦਾ ਹੀ ਪੜ੍ਹਦੇ ਸਨ ।

ਜਦੋਂ ਪੁਰਾਣੇ ਹਾਲਾਤ ਬਹਾਲ ਹੋ ਗਏ, ਤਾਂ ਵੀ ਗ਼ਾਲਿਬ ਗ਼ਰੀਬ ਦਾ ਗ਼ਰੀਬ ਹੀ ਸੀ । ਇਸ ਗ਼ਰੀਬੀ ਤੋਂ ਕੋਈ ਛੁਟਕਾਰਾ ਨਹੀਂ ਸੀ । ਇਸ ਦੌਰਾਨ ਉਨ੍ਹਾਂ ਦੇ ਸਾਰਿਆਂ ਤੋਂ ਵੱਡੇ ਸਰਪ੍ਰਸਤ ਨਵਾਬ ਯੂਸਫ਼ ਅਲੀ ਖ਼ਾਂ ਕੈਂਸਰ ਦੇ ਰੋਗ ਨਾਲ ਅਪ੍ਰੈਲ, ੧੮੬੩ ਵਿਚ ਰੱਬ ਨੂੰ ਪਿਆਰੇ ਹੋ ਗਏ :

**ਕਲਬ ਅਲੀ ਖ਼ਾਂ :**

ਨਵਾਬ ਯੂਸਫ਼ ਅਲੀ ਖ਼ਾਂ ਦੇ ਜਾਂਨਸ਼ੀਨ ਉਨ੍ਹਾਂ ਦੇ ਵਡੇ ਪੁੱਤਰ ਨਵਾਬ ਕਲਬ ਅਲੀ ਖ਼ਾਂ ਹੋਏ। ਗ਼ਾਲਿਬ ਮੰਨ ਮਨੌਤੀ ਕਰਨ ਲਈ ਨਵੇਂ ਨਵਾਬ ਤੇ ਉਨ੍ਹਾਂ ਦੇ ਪਰਵਾਰ ਕੋਲ ਗਏ। ਪਰ ਉਥੇ ਜਾਣ ਦਾ ਵਡਾ ਕਾਰਨ ਇਹ ਸੀ ਕਿ ਉਨ੍ਹਾਂ ਨੂੰ ਸੌ ਰੁਪਏ ਮਹੀਨੇ, ਦੇ ਵਜ਼ੀਫ਼ੇ ਦਾ ਫ਼ਿਕਰ ਸੀ, ਜਿਹੜਾ ਉਨ੍ਹਾਂ ਨੂੰ ਪਹਿਲੇ ਨਵਾਬ ਵਲੋਂ ਜੁਲਾਈ, ੧੮੫੯ ਤੋਂ ਮਿਲ ਰਿਹਾ ਸੀ। ਨਵਾਬ ਯੂਸਫ਼ ਅਲੀ ਖ਼ਾਂ ਗ਼ਾਲਿਬ ਦੇ ਸ਼ਾਗਿਰਦ ਸਨ, ਤੇ ਉਨ੍ਹਾਂ ਤੋਂ ਆਪਣੀ ਉਰਦੂ ਕਵਿਤਾ ਉਤੇ ਇਸਲਾਹ ਵੀ ਲੈਂਦੇ ਸਨ, ਸੋ ਇਹ ਸੌ ਰੁਪਏ ਮਹੀਨਾ ਇਸ ਸੇਵਾ ਦਾ ਮਿਹਨਤਾਨਾ ਜਾਂ ਤਨਖ਼ਾਹ ਸੀ, ਜਿਹੜੀ ਗ਼ਾਲਿਬ ਨੇ ਪਹਿਲੇ ਨਵਾਬ ਲਈ ਕਰਦੇ ਸਨ। ਪਰ ਹੁਣ ਇਸੰਤਰ੍ਹਾਂ ਦਾ ਕੋਈ ਸੰਬੰਧ ਗ਼ਾਲਿਬ ਤੇ ਨਵੇਂਨਵਾਬ ਵਿਚ ਨਹੀਂ ਸੀ। ਨਵੇਂ ਨਵਾਬ ਉਨ੍ਹਾਂ ਦੇ ਸ਼ਾਗਿਰਦ ਵੀ ਨਹੀਂ ਸਨ, ਤੇ ਸੰਭਵ ਸੀ ਕਿ ਉਹ ਇਹ ਮਿਹਨਤਾਨਾ ਬਿਲਕੁਲ ਹੀ ਬੰਦ ਕਰ ਦਿੰਦੇ। ਇਸ ਨਾਲ ਸਾਡੇ ਕਵੀ ਨੂੰ ਕਾਫ਼ੀ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ। ਇਸ ਲਈ ਗ਼ਾਲਿਬ ਦਾ ਨਵਾਬ ਸਾਹਿਬ ਨੂੰ ਮਿਲਣਾ ਬੜਾ ਜ਼ਰੂਰੀ ਸੀ ਤੇ ਇਸ ਗੱਲ ਦੀ ਤਸੱਲੀ ਹਾਸਲ ਕਰਦੇ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਵੇ। ਸੋ ਗ਼ਾਲਿਬ ਇਸ ਗੱਲ ਨੂੰ ਮੁਖ ਰਖ ਕੇ ਨਵੇਂ ਨਵਾਬ ਦੀ ਤਖ਼ਤ ਨਸ਼ੀਨੀ ਉਤੇ ਰਾਮਪੁਰ ਗਏ। ਨਵੇਂ ਨਵਾਬ ਨੇ ਤਸੱਲੀ ਦਿਤੀ ਕਿ ਉਨ੍ਹਾਂ ਦਾ ਵਜ਼ੀਫ਼ਾ ਜਾਰੀ ਰਹੇਗਾ, ਤਾਂ ਉਨ੍ਹਾਂ ਨੂੰ ਸੁਖ ਦਾ ਸਾਹ ਆਇਆ।

ਅਜੇ ਉਹ ਰਾਮਪੁਰ ਵਿਚ ਹੀ ਸਨ ਕਿ ਉਨ੍ਹਾਂ ਨੂੰ ਪੰਜਾਬ ਸਰਕਾਰ ਦਾ ਖ਼ਤ ਮਿਲਿਆ, ਉਹ ਦਸਤੰਬੋ ਦੀ ਇਕ ਕਾਪੀ ਚੀਫ਼ ਸੈਕਰੇਟਰੀ ਨੂੰ ਭੇਜਣ। ਇਹ ਉਨ੍ਹਾਂ ਦੀ ਓਸ ਚਿੱਠੀ ਦਾ ਨਤੀਜਾ ਸੀ, ਜਿਹੜੀ ਗ਼ਦਰ ਦੇ ਦਿਨਾਂ ਵਿਚ ਲਿਖੀ ਗਈ ਸੀ। ਉਨ੍ਹਾਂ ਨੇ ਭਾਰਤ ਸਰਕਾਰ ਨੂੰ ਲਿਖਿਆ ਸੀ ਕਿ ਦਸਤੰਬੋ ਦੀ ਜਿਹੜੀ ਕਾਪੀ ਉਨ੍ਹਾਂ ਨੂੰ ਰਾਮਪੁਰ ਵਿਚ ਮਿਲੀ, ਉਹ ਸਰਕਾਰ ਨੂੰ ਭੇਜਣ ਦੇ ਲਾਇਕ ਨਹੀਂ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਇਸ ਕਿਤਾਬ ਦੇ ਸਰਕਾਰੀ ਤੌਰ ਤੇ ਛਪਣ ਨਾਲ ਉਨ੍ਹਾਂ ਨੂੰ ਸਮਾਜੀ ਤੌਰ ਉਤੇ ਬਹੁਤ ਫ਼ਾਇਦਾ ਹੋਵੇਗਾ। ਇਸ ਕਰ ਕੇ ਉਨ੍ਹਾਂ

ਉਹੀ ਕਾਪੀ ਠੀਕ ਕਰ ਕੇ ਬਰੇਲੀ ਆਪਣੇ ਇਕ ਮਿੱਤਰ ਨੂੰ ਭੇਜ ਦਿਤੀ ਕਿ ਉਸ ਦਾ ਨਵਾਂ ਐਡੀਸ਼ਨ ਛਾਪ ਦੇਵੇ। ਇਸ ਐਡੀਸ਼ਨ ਦੀ ਇਕ ਕਾਪੀ ਉਨ੍ਹਾਂ ਪੰਜਾਬ ਸਰਕਾਰ ਨੂੰ ਭੇਜ ਦਿਤੀ। ਸਰਕਾਰ ਨੇ ਆਪਣੇ ਮਾਹਿਰਾਂ ਅਤੇ ਵਿਦਵਾਨਾਂ ਕੋਲੋਂ ਉਸ ਬਾਰੇ ਰਾਏ ਮੰਗੀ। ਉਹ ਮਾਹਿਰ, ਜਿਹੜਾ ਕਿ ਕਿਤਾਬ ਦਾ ਤੋਲ-ਤੁਕਾਂਤ ਵੀ ਨਹੀਂ ਸੀ ਸਮਝ ਸਕਦਾ, ਤੇ ਨਾ ਹੀ ਸ਼ੈਲੀ ਦੀ ਪ੍ਰਸ਼ੰਸਾ ਦੇ ਕਾਬਿਲ ਸੀ, ਉਸ ਨੇ ਆਪਣੀ ਰੀਪੋਰਟ ਕਿਤਾਬ ਦੇ ਖ਼ਿਲਾਫ਼ ਦੇ ਦਿਤੀ ਤੇ ਲਿਖਿਆ ਕਿ ਇਸ ਦੀ ਭਾਸ਼ਾ ਪੁਰਾਣੀ ਫ਼ਾਰਸੀ ਹੈ, ਜਿਸ ਵਿਚ ਅਰਬੀ ਦੇ ਅਜਿਹੇ ਸ਼ਬਦ ਹਨ, ਜਿਨ੍ਹਾਂ ਦੀ ਅੱਜ ਕਲ੍ਹ ਵਰਤੋਂ ਨਹੀਂ ਹੋ ਰਹੀ ਤੇ ਇਸ ਕਰ ਕੇ ਕਿਤਾਬ ਸਮਝ ਹੀ ਨਹੀਂ ਆ ਸਕਦੀ।

ਗਵਰਨਰ ਜਨਰਲ ਨੇ ਆਪਣੀ ਅੰਤਮ ਰੀਪੋਰਟ ਵਿਚ ਫ਼ੈਸਲਾ ਕੀਤਾ ਕਿ ਗ਼ਾਲਿਬ ਨੂੰ ਉਹ ਆਪਣਾ ਦਰਬਾਰੀ ਕਵੀ ਨਹੀਂ ਬਣਾ ਸਕਦੇ ਤੇ ਜੇ ਲੈਫ਼ਟੀਨੈਂਟ ਗਵਰਨਰ ਪੰਜਾਬ ਉਚਿਤ ਸਮਝਣ ਤਾਂ ਉਨ੍ਹਾਂ ਨੂੰ ਖੁਲ੍ਹ ਹੈ ਕਿ ਉਹ ਗ਼ਾਲਿਬ ਦੀ ਅਰਜ਼ੀ ਉਤੇ ਹਮਦਰਦੀ ਨਾਲ ਵਿਚਾਰ ਕਰ ਸਕਦੇ ਹਨ, ਤੇ ਉਹਨੂੰ ਖ਼ਿਲਅੱਤ ਦੇ ਸਕਦੇ ਹਨ। ਤੇ ਦਰਬਾਰ ਦੇ ਵਿਚ ਬੈਠਣ ਲਈ ਉਨ੍ਹਾਂ ਨੂੰ ਉਚੇਰਾ ਸਥਾਨ ਦੇ ਸਕਦੇ ਹਨ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਦਸਤੰਬੋ ਨੂੰ ਸਰਕਾਰੀ ਤੌਰ ਤੇ ਛਾਪਣ ਨਾਲ ਕੋਈ ਫ਼ਾਇਦਾ ਨਹੀਂ। ਇਸ ਤਰ੍ਹਾਂ ਗ਼ਾਲਿਬ ਦੀ ਇਕ ਹੋਰ ਆਸ ਮਿੱਟੀ ਵਿਚ ਮਿਲ ਗਈ।

ਇਸ ਵਾਰ ਗ਼ਾਲਿਬ ਕੋਈ ਦਸ ਹਫ਼ਤੇ ਰਾਮਪੁਰ ਵਿਚ ਠਹਿਰੇ। ਤੇ ਉਹ ਦਸੰਬਰ, ੧੮੬੫ ਦੇ ਅਖ਼ੀਰਲੇ ਅੱਧ ਵਿਚ ਦਿੱਲੀ ਪੁਜੇ। ਰਸਤੇ ਵਿਚ ਉਨ੍ਹਾਂ ਨਾਲ ਇਕ ਬੜੀ ਗੰਭੀਰ ਦੁਰਘਟਨਾ ਵਾਪਰ ਗਈ। ਮੀਂਹ ਕਣੀ ਦੀ ਬਹਾਰ ਸੀ ਤੇ ਦਰਿਆਵਾਂ ਵਿਚ ਹੜ੍ਹ ਆਏ ਹੋਏ ਸਨ। ਮੁਰਾਦਾਬਾਦ ਪਹੁੰਚਣ ਲਈ ਉਨ੍ਹਾਂ ਨੂੰ ਰਾਮ ਗੰਗਾ ਦਾ ਬੇੜੀਆਂ ਦਾ ਪੁਲ ਪਾਰ ਕਰਨਾ ਪਿਆ। ਆਪ ਇਕ ਪਾਲਕੀ ਵਿਚ ਸਫ਼ਰ ਕਰ ਰਹੇ ਸਨ ਤੇ ਉਨ੍ਹਾਂ ਦਾ ਸਾਰਾ ਸਾਮਾਨ ਗੱਡਿਆਂ ਉਤੇ ਨੌਕਰ ਲਿਆ ਰਹੇ ਸਨ। ਜਿਉਂ ਹੀ ਉਨ੍ਹਾਂ ਪੁਲ ਪਾਰ ਕੀਤਾ, ਕਿ ਇਕ ਵਡੀ ਲਹਿਰ ਆਈ ਤੇ ਆਪਣੇ ਨਾਲ ਪੁਲ ਰੋੜ੍ਹ ਕੇ ਲੈ ਗਈ ਤੇ ਇਸ ਤਰ੍ਹਾਂ ਉਹ ਅਪਣੇ ਸਾਥੀਆਂ ਤੋਂ ਵਿਛੜ ਗਏ, ਤੇ ਬੜੀ ਮੁਸ਼ਕਲ ਨਾਲ ਮੁਰਾਦਾਬਾਦ ਪੁਜੇ ਜਿਹੜਾ ਉਨ੍ਹਾਂ ਦਾ ਅਗਲਾ ਪੜਾਅ ਸੀ।

ਸਰਦੀਆਂ ਭਰ ਜੋਬਨ ਤੇ ਸਨ। ਰਾਤਾਂ ਬੜੀਆਂ ਠੰਢੀਆਂ ਸਨ ਤੇ ਸਾਰਿਆਂ ਤੋਂ ਵਡੀ ਮੁਸੀਬਤ ਇਹ ਕਿ ਉਨ੍ਹਾਂ ਕੋਲ ਨਾ ਕੋਈ ਖ਼ਾਸ ਬਿਸਤਰਾ ਸੀ ਤੇ ਨਾ ਕੱਪੜਾ। ਇਸ ਨਾਲ ਉਨ੍ਹਾਂ ਦੀ ਸਿਹਤ ਜੋ ਪਹਿਲਾਂ ਹੀ ਖ਼ਰਾਬ ਸੀ, ਉਹ ਹੋਰ ਵੀ ਖ਼ਰਾਬ ਹੋ ਗਈ। ਉਹ ਸਖ਼ਤ ਬੀਮਾਰ ਹੋ ਗਏ। ਅਗਲੇ ਦਿਨ ਸ਼ਹਿਰ ਵਿਚ ਇਹ ਖ਼ਬਰ ਫ਼ੈਲ ਗਈ ਕਿ ਗ਼ਾਲਿਬ ਕਾਰਵਾਂ ਸਰਾਏ ਵਿਚ ਠਹਿਰੇ ਹੋਏ ਹਨ। ਓਥੋਂ ਦਾ ਇਕ ਸਬ ਜੱਜ ਜਿਹੜਾ ਉਨ੍ਹਾਂ ਨੂੰ ਜਾਣਦਾ ਸੀ, ਉਨ੍ਹਾਂ ਪਾਸ ਆਇਆ ਤੇ ਘਰ ਚਲਣ ਲਈ ਆਖਿਆ। ਉਸ ਨੇ ਉਨ੍ਹਾਂ ਲਈ ਦੁਆ ਦਾਰੂ ਦਾ ਪ੍ਰਬੰਧ ਕੀਤਾ ਤੇ ਪੰਜ ਦਿਨ ਉਨ੍ਹਾਂ ਦੀ ਸੇਵਾ ਕੀਤੀ। ਜਦੋਂ ਉਨ੍ਹਾਂ ਦੀ ਹਾਲਤ ਕੁਝ ਸੁਧਰੀ ਤੇ ਸਫ਼ਰ ਕਰਨ ਦੇ ਕਾਬਿਲ ਸਮਝੇ ਗਏ ਤਾਂ ਉਨ੍ਹਾਂ ਆਪਣੀ ਯਾਤਰਾ ਅਰੰਭ ਕੀਤੀ ਤੇ ਜਨਵਰੀ ੧੮੬੬ ਦੇ ਪਹਿਲੇ ਹਫ਼ਤੇ ਦਿੱਲੀ ਪਹੁੰਚੇ।

ਇਸ ਦੁਰਘਟਨਾ ਨੇ ਉਨ੍ਹਾਂ ਦੀ ਸਿਹਤ ਬਿਲਕੁਲ ਵਗਾੜ ਕੇ ਰਖ ਦਿਤੀ! ਮਾਲੀ ਤੌਰ ਤੇ ਵੀ ਉਨ੍ਹਾਂ ਦਾ ਰਾਮਪੁਰ ਜਾਣਾ ਲਾਹੇਵੰਦ ਨਾ ਸਾਬਤ ਹੋਇਆ। ਇਸ ਕਠਨ ਯਾਤਰਾ ਤੋਂ ਪਹਿਲਾਂ ਵੀ ਉਨ੍ਹਾਂ ਦੀ ਸਿਹਤ ਕੁਝ ਠੀਕ ਨਹੀਂ ਸੀ ਤੇ ਉਹ ਦਿੱਲੀਉਂ ਬਾਹਰ ਯਾਤਰਾ ਕਰਨ ਦੀ ਹਾਲਤ ਵਿਚ ਨਹੀਂ ਸਨ। ਹਾਲਾਤ ਨੇ ਉਨ੍ਹਾਂ ਨੂੰ ਮਜਬੂਰ ਕਰ ਦਿਤਾ ਤੇ ਉਨ੍ਹਾਂ ਨੇ ਵੀ ਖ਼ਤਰਾ ਸਹੇੜਨ ਤੋਂ ਸੰਕੋਚ ਨਹੀਂ ਕੀਤਾ। ਉਨ੍ਹਾਂ ਕਈ ਬੰਦਿਆਂ ਦਾ ਕਰਜ਼ਾ ਦੇਣਾ ਸੀ ਤੇ ਰਾਮਪੁਰ ਤੋਂ ਛੁਟ ਉਨ੍ਹਾਂ ਨੂੰ ਕਿਸੇ ਤੋਂ ਵੀ ਪੈਸਾ ਮਿਲਣ ਦੀ ਆਸ ਨਹੀਂ ਸੀ। ਨਵਾਬ ਕਲਬ ਅਲੀ ਖ਼ਾਂ ਆਪ ਇਕ ਵਿਦਵਾਨ ਵਿਅਕਤੀ ਸੀ ਤੇ ਵਿਦਵਾਨਾਂ ਤੇ ਕਵੀਆਂ ਦਾ ਸਰਪ੍ਰਸਤ। ਗ਼ਾਲਿਬ ਕਈ ਵਰ੍ਹਿਆਂ ਤੋਂ ਰਾਮਪੁਰ ਦਾ ਦਰਬਾਰੀ ਕਵੀ ਸੀ ਤੇ ਨਵਾਬ ਕਲਬ ਅਲੀ ਖ਼ਾਂ ਦੇ ਸਵਰਗਵਾਸੀ ਪਿਤਾ ਨਾਲ ਵੀ ਉਨ੍ਹਾਂ ਦਾ ਬੜਾ ਨੇੜੇ ਦਾ ਸੰਬੰਧ ਸੀ। ਉਂਜ ਵੀ ਰਾਜੇ ਦੇ ਤਖ਼ਤ ਨਸ਼ੀਨੀ ਸਮੇਂ ਰਵਾਜ ਸੀ ਉਸ ਵੇਲੇ ਦਰਬਾਰ ਨਾਲ ਸੰਬੰਧਤ ਲੋਕਾਂ ਤੇ ਸ਼ਾਹੀ ਪਰਵਾਰ ਨੂੰ ਨਵਾਂ ਬਾਦਸ਼ਾਹ ਭਾਰੀ ਰਕਮਾਂ ਵੰਡਦਾ ਸੀ। ਇਸ ਗੱਲ ਨੇ ਵੀ ਉਨ੍ਹਾਂ ਨੂੰ ਆਸ ਦਿਵਾਈ ਹੋਵੇਗੀ ਕਿ ਸ਼ਾਇਦ ਨਵਾਬ ਕਲਬ ਅਲੀ ਖ਼ਾਂ ਤੋਂ ਵੀ ਉਨ੍ਹਾਂ ਨੂੰ ਚੰਗਾ ਮਾਲ ਮਿਲੇ ਜਿਸ ਨਾਲ ਪੂਰੀ ਤਰ੍ਹਾਂ ਭਾਵੇਂ ਨਾ ਸਹੀ, ਪਰ ਕਾਫ਼ੀ ਹੱਦ ਤਕ ਉਨ੍ਹਾਂ

ਦੀਆਂ ਮੁਸੀਬਤਾਂ ਟਲ ਜਾਣ ! ਪਰ ਦੂਜੇ ਪਾਸੇ ਇਹ ਹਾਲ ਸੀ, ਆਪਣੀ ਸਰਪ੍ਰਸਤੀ ਤੇ ਦਿਆਲੂ ਹੋਣ ਦੇ ਬਾਵਜੂਦ ਨਵਾਬ ਕਲਬ ਅਲੀ ਖ਼ਾਂ ਪੈਸਾ ਖ਼ਰਚਣ ਦੇ ਮੁਆਮਲੇ ਵਿਚ ਬੜੇ ਸੁਚੇਤ ਤੇ ਸਾਵਧਾਨ ਆਦਮੀ ਸਨ। ਉਨ੍ਹਾਂ ਦੁਆਲੇ ਲਿਖਾਰੀਆਂ ਤੇ ਕਵੀਆਂ ਦੀ ਕਾਫ਼ੀ ਤਾਦਾਦ ਸੀ, ਪਰ ਹਰ ਕਿਸੇ ਨੂੰ ਕੋਈ ਨਾ ਕੋਈ ਸਰਕਾਰੀ ਕੰਮ ਵੀ ਕਰਨਾ ਪੈਂਦਾ ਸੀ ਜਿਸ ਲਈ ਉਹਨੂੰ ਤਨਖ਼ਾਹ ਮਿਲਦੀ। ਉਹ ਤਨਖ਼ਾਹ ਉਹਨੂੰ ਲੇਖਕ ਜਾਂ ਕਵੀ ਹੋਣ ਦੇ ਨਾਤੇ ਨਹੀਂ ਸੀ ਦਿਤੀ ਜਾ ਰਹੀ। ਇਸ ਗੱਲ ਦਾ ਨਤੀਜਾ ਇਹ ਨਿਕਲਿਆ ਕਿ ਗ਼ਾਲਿਬ ਨੂੰ ਕਾਫ਼ੀ ਨਿਰਾਸ ਹੋਣਾ ਪਿਆ, ਕੋਈ ਮੋਟੀ ਰਕਮ ਹੱਥ ਨਾ ਲਗੀ ਤੇ ਨਾ ਹੀ ਉਨ੍ਹਾਂ ਦੀ ਕੋਈ ਖ਼ਾਸ ਖ਼ਿਦਮਤ ਹੀ ਹੋਈ। ਗ਼ਾਲਿਬ ਨੂੰ ਕੁਲ ਇਕ ਹਜ਼ਾਰ ਰੁਪਿਆ ਤਾਜ ਪੋਸ਼ੀ ਸਮੇਂ ਦਿਤਾ ਗਿਆ ਤੇ ਆਉਣ ਜਾਣ ਦੇ ੨੦੦ ਰੁਪਏ ਵਖਰੇ ਦਿਤੇ ਗਏ।

ਬਲਦੀ ਉਤੇ ਤੇਲ ਦਾ ਕੰਮ, ਦੋਹਾਂ ਵਿਚ ਉਠੇ ਮਤ ਭੇਤ ਨੇ ਕੀਤਾ ਜਦ ਉਹ ਦਿੱਲੀ ਮੁੜੇ ਨੌਜਵਾਨ ਨਵਾਬ ਨੇ ਇਕ ਫ਼ਾਰਸੀ ਵਾਰਤਕ ਦਾ ਨਮੂਨਾ ਗ਼ਾਲਿਬ ਨੂੰ ਇਸ ਲਈ ਭੇਜਿਆ, ਕਿ ਉਹ ਪੜਤਾਲ ਕਰ ਕੇ ਦੱਸਣ ਕਿ ਇਹ ਕਿਸੇ ਕਿਤਾਬ ਦੀ ਭੂਮਕਾ ਦੇ ਤੌਰ ਤੇ ਠੀਕ ਹੈ ਜਾਂ ਨਹੀਂ। ਇਸ ਖਰੜੇ ਵਿਚ ਨਵਾਬ ਨੇ ਕੁਝ ਅਜਿਹੇ ਮੁਹਾਵਰੇ ਵਰਤੇ ਸਨ ਜਿਹੜੇ ਭਾਵੇਂ ਭਾਰਤ ਵਿਚ ਤਾਂ ਪਰਚੱਲਤ ਸਨ, ਪਰ ਫ਼ਾਰਸੀ ਦੇ ਪਰਮਾਣੀਕ ਲੇਖਕਾਂ ਦੇ ਵਿਚਾਰ ਅਨੁਸਾਰ ਠੀਕ ਨਹੀਂ ਕਹੇ ਜਾ ਸਕਦੇ ਸਨ। ਗ਼ਾਲਿਬ ਨੇ ਉਹ ਸਾਰੇ ਬਦਲ ਦਿਤੇ। ਜਦੋਂ ਨਵਾਬ ਸਾਹਿਬ ਨੇ ਗ਼ਾਲਿਬ ਦਾ ਠੀਕ ਕੀਤਾ ਹੋਇਆ ਖਰੜਾ ਵੇਖਿਆ ਅਤੇ ਉਨ੍ਹਾਂ ਗ਼ਾਲਿਬ ਦੀਆਂ ਠੀਕ ਕੀਤੀਆਂ ਤਬਦੀਲੀਆਂ ਵੇਖੀਆਂ ਤੇ ਉਨ੍ਹਾ ਕੋਲੋਂ ਸਫ਼ਾਈ ਲਈ ਕੁਝ ਸਵਾਲ ਪੁੱਛੇ ਆਪਣੇ ਦ੍ਰਿਸ਼ਟੀਕੋਨ ਦੇ ਹੱਕ ਵਿਚ ਪੁਰਾਣੇ ਭਾਰਤੀ ਫ਼ਾਰਸੀ ਲੇਖਕਾਂ ਦਾ ਹਵਾਲਾ ਵੀ ਦਿਤਾ। ਗ਼ਾਲਿਬ, ਜਿਸ ਨੇ ਸਾਰੀ ਉਮਰ ਫ਼ਾਰਸੀ ਦੇ ਭਾਰਤੀ ਲੇਖਕਾਂ ਨੂੰ ਕੁੱਝ ਮੰਨਿਆਂ ਹੀ ਨਹੀਂ ਸੀ, ਸਖ਼ਤ ਲਫ਼ਜ਼ਾਂ ਵਿਚ ਉਨ੍ਹਾਂ ਸਾਰੇ ਹਵਾਲਿਆਂ ਨੂੰ ਰੱਦ ਕਰ ਦਿਤਾ। ਨਵਾਬ ਪਰੰਪਰਾ ਨੂੰ ਮੰਨਣ ਵਾਲਿਆ ਵਿਚੋਂ ਸੀ ਉਸ ਨੇ ਗ਼ਾਲਿਬ ਦੇ ਲਹਿਜੇ ਤੇ ਭਾਸ਼ਾ ਦਾ ਬੁਰਾ ਮਨਾਇਆ। ਇਕ ਬੇਸੁਆਦੀ ਜਹੀ ਆਰੰਭ ਹੋ ਗਈ। ਗ਼ਾਲਿਬ ਡਰ ਗਏ ਕਿ ਕਿਤੇ ਉਨ੍ਹਾਂ ਦਾ ਮਾਸਕ ਵਜੀਫਾ ਹੀ ਨਾ

ਬੰਦ ਹੋ ਜਾਏ। ਨਤੀਜਾ ਇਹ ਹੋਇਆ ਕਿ ਉਨ੍ਹਾਂ ਨਵਾਬ ਅਗੇ ਬਿਲਾ ਸ਼ਰਤ ਹਾਰ ਮੰਨ ਲਈ। ਦੂਜੇ ਪਾਸੇ ਕਲਬ ਅਲੀ ਖ਼ਾਂ ਨੇ ਝਗੜਾ ਹੀ ਅਚਾਨਕ ਬੰਦ ਕਰ ਦਿਤਾ, ਤੇ ਉਸ ਦੀ ਆਖ਼ਰੀ ਹੱਦ ਤਕ ਨਾ ਗਏ। ਇਸ ਦੁਰਘਟਨਾ ਪਿਛੋਂ ਦੋਹਾਂ ਦੇ ਪਰਸਪਰ ਮੇਲ ਤੇ ਪਰਸਪਰ ਸਾਹਿੱਤਕ ਸਲਾਹ ਮਸ਼ਵਰੇ ਦੀਆਂ ਸਾਰੀਆਂ ਉਮੀਦ ਮਿੱਟੀ ਵਿੱਚ ਮਿਲ ਗਈਆਂ। ਦੋਵਾਂ ਵਿਚ ਕੁਝ ਹੋਰ ਗੱਲਾਂ ਨੇ ਵੀ ਗ਼ਲਤਫ਼ਹਿਮੀ ਵਧਾ ਦਿਤੀ। ਇਸ ਘਟਨਾ ਪਿਛੋਂ ਫੁਟਕਲ ਤੇ ਵਾਧੂ ਗਰਾਂਟਾਂ ਮੂਲੋਂ ਬੰਦ ਕਰ ਦਿਤੀਆਂ, ਤੇ ਦੋਹਾਂ ਦੇ ਸੰਬੰਧ ਹੁਣ ਗਹਿਰੇ ਨਾ ਰਹੇ, ਸਗੋਂ ਮੂੰਹ ਰਖਣੀ ਦੇ ਰਹਿ ਗਏ।

**ਅੰਤ :**

ਕਵੀ ਹੁਣ ਦਿਨੋ ਦਿਨ ਆਪਣੇ ਅੰਤ ਵਲ ਬੜੀ ਤੇਜ਼ੀ ਨਾਲ ਵਧ ਰਿਹਾ ਸੀ। ਕਾਫ਼ੀ ਦੇਰ ਤੋਂ ਉਸ ਦੀ ਸਿਹਤ ਤਸੱਲੀ ਬਖ਼ਸ਼ ਹਾਲਤ ਵਿਚ ਨਹੀਂ ਸੀ। ਰਾਮਪੁਰ ਤੋਂ ਵਾਪਸੀ ਦੀ ਯਾਤਰਾ ਵੇਲੇ ਦੀ ਦੁਰਘਟਨਾ ਨੇ ਉਨ੍ਹਾਂ ਦਾ ਅੰਤ ਹੋਰ ਵੀ ਨੇੜੇ ਲੈ ਆਂਦਾ। ਉਂਜ ਵੀ ਪੈਸਿਆਂ ਦੀ ਤੰਗੀ ਕਾਰਨ ਉਹ ਜੀਵਨ ਦਾ ਪਹਿਲਾਂ ਵਾਲਾ ਮਿਆਰ ਨਹੀਂ ਸਨ ਕਾਇਮ ਰਖ ਸਕਦੇ। ਬਚਪਨ ਤੇ ਜਵਾਨੀ ਦੇ ਦਿਨ ਉਨ੍ਹਾਂ ਬੜੇ ਆਰਾਮ ਤੇ ਐਸ਼ ਨਾਲ ਬਿਤਾਏ ਸਨ। ਉਮਰ ਵਧਣ ਦੇ ਨਾਲ ਨਾਲ ਉਨ੍ਹਾਂ ਦੀ ਆਮਦਨ ਸੁੰਗੜ ਕੇ ਸਰਕਾਰੀ ਖ਼ਜ਼ਾਨੇ ਦੀ ਪੈਨਸ਼ਨ, ਤੇ ਨਵਾਬ ਰਾਮਪੁਰ ਦੇ ਵਜ਼ੀਫ਼ੇ ਤਕ ਸੀਮਤ ਹੋ ਗਈ ਸੀ। ਪਰ ਇਸ ਦੌਰਾਨ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਕਈ ਗੁਣਾ ਵਧ ਗਈਆਂ ਸਨ। ਖ਼ਾਸ ਕਰ ਕੇ ਜ਼ੈਨਉੱਲਆਬਦੀਨ ਦੇ ਦੋਹਾਂ ਪੁੱਤਰਾਂ ਦੇ ਆਉਣ ਨਾਲ। ਹੁਣ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਰੋਗਾਂ ਨੇ ਆਣ ਘੇਰਿਆ ਸੀ। ਖ਼ਾਸ ਕਰ ਕੇ ਉਨ੍ਹਾਂ ਦੀ ਪੁਰਾਣੀ ਕਬਜ਼ ਨੇ ਤਾਂ ਉਨ੍ਹਾਂ ਨੂੰ ਬਹੁਤ ਦੁਖੀ ਕੀਤਾ। ੧੮੬੨-੬੩ ਵਿਚ ਉਨ੍ਹਾਂ ਦੇ ਜਿਸਮ ਉਤੇ ਫੋੜੇ ਤੇ ਫਿਨਸੀਆਂ ਨਿਕਲ ਆਈਆਂ, ਜਿਨ੍ਹਾਂ ਕਾਰਨ ਉਹ ਸਰੀਰਕ ਤੌਰ ਤੇ ਬਹੁਤ ਕਮਜ਼ੋਰ ਹੋ ਗਏ। ਅਜੇ ਇਨ੍ਹਾਂ ਤੋਂ ਰਾਜ਼ੀ ਨਹੀਂ ਸਨ ਹੋਏ ਕਿ ਹਰਨੀਆਂ ਦੇ ਰੋਗ ਨੇ ਆਣ ਘੇਰਿਆ ਤੇ ਸ਼ੱਕਰ ਦੀ ਬੀਮਾਰੀ ਵੀ ਹੋ ਗਈ। ਉਨ੍ਹਾਂ ਦੀ ਗ਼ਜ਼ਾ ਘਟਾ ਦਿਤੀ ਗਈ। ਉਨ੍ਹਾਂ ਦਾ ਬਹੁਤਾ ਸਮਾਂ ਘਰ ਵਿਚ ਹੀ ਬੀਤਦਾ ਤੇ ਬਾਹਰ ਨਾ ਜਾਂਦੇ। ਇਸ ਹਾਲਤ ਵਿਚ ਉਨ੍ਹਾਂ

ਤੋਂ ਚਿੱਠੀ ਪੱਤਰ ਵੀ ਨਹੀਂ ਸੀ ਸੰਭਾਲੀ ਜਾ ਰਹੀ ਤੇ ਉਹ ਸਾਹਿੱਤਕ ਕੰਮ ਨੂੰ ਕਿਵੇਂ ਜਾਰੀ ਰਖਦੇ, ਜਿਹੜਾ ਉਨ੍ਹਾਂ ਸਾਰੀ ਉਮਰ ਕੀਤਾ ਸੀ। ਇਸ ਕਰ ਕੇ ਉਨ੍ਹਾਂ ਦੇ ਅਖ਼ਬਾਰਾਂ ਵਿਚ ਕਢਵਾ ਦਿਤਾ ਕਿ ਉਹ ਸਾਹਿੱਤਕ ਕੰਮ ਕਰਨ ਤੋਂ ਅਸਮਰਥ ਹਨ ਤੇ ਆਪਣੇ ਮਿੱਤਰਾਂ ਤੇ ਸ਼ਾਗਿਰਦਾਂ ਨੂੰ ਬੇਨਤੀ ਕੀਤੀ ਕਿ ਉਹ ਆਪਣੀਆਂ ਕਵਿਤਾਵਾਂ ਹੁਣ ਇਸਲਾਹ ਵਾਸਤੇ ਨਾ ਭੇਜਣ। ਪਰ ਉਨ੍ਹਾਂ ਦੀ ਇਸ ਗੱਲ ਵਲ ਕਿਸੇ ਧਿਆਨ ਨਾ ਦਿਤਾ ਤੇ ਮਿੱਤਰ ਉਨ੍ਹਾਂ ਨੂੰ ਚਿੱਠੀਆਂ ਲਿਖਦੇ ਰਹੇ, ਜਿਨ੍ਹਾਂ ਦਾ ਉਨ੍ਹਾਂ ਨੂੰ ਜਵਾਬ ਦੇਣਾ ਪੈਂਦਾ।

ਹੁਣ ਅੰਤ ਨੇੜੇ ਆ ਰਿਹਾ ਸੀ। ਹੌਲੀ ਹੌਲੀ ਕਮਜ਼ੋਰੀ ਵਧਦੀ ਗਈ। ਕਦੇ ਕਦਾਈਂ ਉਨ੍ਹਾਂ ਨੂੰ ਬੇਹੋਸ਼ੀ ਦੇ ਦੌਰੇ ਵੀ ਪੈਣ ਲੱਗ ਪਏ — ਤੇ ਠੋਸ ਖ਼ੁਰਾਕ ਵੀ ਨਹੀਂ ਸਨ ਖਾ ਸਕਦੇ। ਇਹਨੀਂ ਹਾਲੀਂ ੧੪ ਫ਼ਰਵਰੀ, ੧੮੬੯ ਨੂੰ ਉਨ੍ਹਾਂ ਉਤੇ ਅਧਰੰਗ ਦਾ ਹਮਲਾ ਹੋਇਆ ਤੇ ਉਹ ਬੇਹੋਸ਼ ਹੋ ਗਏ। ਜੋ ਅੱਛੀ ਤੋਂ ਅੱਛੀ ਡਾਕਟਰੀ ਸਹਾਇਤਾ ਉਹਨੀਂ ਦਿਨੀਂ ਮਿਲ ਸਕਦੀ ਸੀ, ਉਸ ਦੀ ਮਦਦ ਲਈ ਗਈ, ਪਰ ਉਨ੍ਹਾਂ ਅਗਲੇ ਦਿਨ ੧੫ ਫ਼ਰਵਰੀ, ੧੮੬੯ ਦੀ ਦੁਪਹਿਰੇ ਪ੍ਰਾਣ ਤਿਆਗ ਦਿਤੇ। ਉਸੇ ਸ਼ਾਮ ਨੂੰ ਉਨ੍ਹਾਂ ਦਾ ਮ੍ਰਿਤਕ ਸਰੀਰ ਇਕ ਨਿੱਕੇ ਪਿੰਡ ਨਿਜ਼ਾਮਉੱਦੀਨ ਲੈ ਜਾਇਆ ਗਿਆ, ਉਥੇ ਲੁਹਾਰੂ ਖ਼ਾਨਦਾਨ ਦੇ ਕਬਰਸਤਾਨ ਵਿਚ ਦਫ਼ਨਾ ਦਿਤਾ ਗਿਆ। ਉਨ੍ਹਾਂ ਦੇ ਨਾਲ ਹੀ ਭਾਰਤ ਵਿਚ ਫ਼ਾਰਸੀ ਦੇ ਆਖ਼ਰੀ ਕਲਾਸੀਕਲ ਕਵੀ ਗੁਜ਼ਰ ਗਏ, ਤੇ ਉਰਦੂ ਕਵਿਤਾ ਲਈ ਜਿਸ ਨਵੇਂ ਰਾਹ ਉਲੀਕੇ ਤੇ ਉਸ ਨੂੰ ਸਿਖਰ ਤੇ ਲੈ ਜਾਣ ਵਾਲੇ ਸ਼ਾਇਰਾਂ ਲਈ ਚਾਨਣ ਮੁਨਾਰਾ ਬਣਨ ਵਾਲਾ ਕਵੀ ਰੱਬ ਨੂੰ ਪਿਆਰਾ ਹੋ ਗਿਆ।

# 2. ਗ਼ਾਲਿਬ ਦੀ ਕਲਾ

ਗ਼ਾਲਿਬ ਨੇ ੧੧ ਜਾਂ ੧੨ ਵਰ੍ਹਿਆਂ ਦੀ ਉਮਰ ਵਿਚ ਲਿਖਣਾ ਸ਼ੁਰੂ ਕੀਤਾ ਜਦੋਂ ਹਾਲੇ ਉਹ ਬਾਲ ਹੀ ਸਨ। ਪਹਿਲਾਂ ਪਹਿਲ ਉਹ 'ਅਸਦ' ਤਖ਼ੱਲਸ ਕਰਦੇ ਸਨ, ਜਿਹੜਾ ਕਿ ਉਨ੍ਹਾਂ ਆਪਣੇ ਨਾਂ 'ਅਸਦਉੱਲਾ ਖ਼ਾਂ' ਤੋਂ ਲਿਆ ਸਾਫ਼ ਦਿਸਦਾ ਹੈ। ਫੇਰ ਉਨ੍ਹਾਂ ਨੂੰ ਪਤਾ ਲੱਗਾ ਕਿ ਕੋਈ ਹੋਰ ਕਵੀ ਵੀ ਏਸ ਤਖ਼ੱਲਸ ਹੇਠ ਸ਼ਿਅਰ ਕਹਿੰਦਾ ਹੈ। ਇਸ ਭੰਬਲ ਭੂਸੇ ਤੋਂ ਬਚਣ ਲਈ, ਉਨ੍ਹਾਂ ਆਪਣਾ ਤਖ਼ੱਲਸ 'ਗ਼ਾਲਿਬ' ਰਖ ਲਿਆ — ਕਿਉਂਕਿ ਪੈਗ਼ੰਬਰੇ ਇਸਲਾਮ ਹਜ਼ਰਤ ਮੁਹੰਮਦ ਸਾਹਿਬ ਦੇ ਜਵਾਈ ਹਜ਼ਰਤ ਅਲੀ ਦਾ ਉਪਨਾਮ ਅਸਦ ਅੱਲਾ-ਅਲ ਗ਼ਾਲਿਬ ਸੀ। ਭਾਵੇਂ ਇਸ ਗੱਲ ਦਾ ਸਬੂਤ ਮਿਲਦਾ ਹੈ ਕਿ ਉਸ ਵੇਲੇ ਉਹ ਫ਼ਾਰਸੀ ਵਿਚ ਵੀ ਸ਼ਿਅਰ ਕਹਿੰਦੇ ਸਨ, ਪਰ ਤਾਂ ਵੀ ਉਹ ਬਹੁਤ ਸਮਾਂ ਉਰਦੂ ਸ਼ਾਇਰੀ ਲਈ ਬਤੀਤ ਕਰਦੇ ਸਨ।

੧੮੨੧ ਤੀਕ ਉਨ੍ਹਾਂ ਐਨਾ ਲਿਖ ਲਿਆ ਸੀ, ਕਿ ਉਹ ਉਰਦੂ ਵਿਚ ਇਕ ਦੀਵਾਨ ਤਰਤੀਬ ਦੇ ਸਕਦੇ ਸਨ। ਪਹਿਲੇ ਕਲਾਮ ਉਤੇ ਕੁਝ ਉਨ੍ਹਾਂ ਫ਼ਾਰਸੀ ਕਵੀਆਂ ਦਾ ਬਹੁਤ ਅਸਰ ਨਜ਼ਰ ਆਉਂਦਾ ਹੈ ਜਿਹੜੇ ਗ਼ੈਰ-ਕੁਦਰਤੀ ਵਿਸ਼ਿਆਂ ਤੇ ਬਨਾਵਟੀ ਸ਼ੈਲੀ ਕਾਰਨ ਮਸ਼ਹੂਰ ਸਨ ; ਇੰਨੇ ਨੁਕਸਾਂ ਨਾਲ ਗ਼ਾਲਿਬ ਦੀਆਂ ਪਹਿਲੀਆਂ ਲਿਖਤਾਂ ਭਰੀਆਂ ਹੋਈਆਂ ਹਨ। ਇਸ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਨੂੰ ਕਿਸੇ ਇਸ ਫ਼ਜ਼ੂਲ ਰਾਹ ਤੇ ਚਲਣੋਂ ਵਰਜਿਆ ਨਹੀਂ, ਪਰ ਉਹ ਬੜੇ ਸਿਰੜੀ, ਆਪਣੀ ਕਰਨ ਵਾਲੇ ਸਨ, ਉਨ੍ਹਾਂ ਕਿਸੇ ਵੀ ਵਿਰੋਧੀ ਆਲੋਚਨਾ ਦੀ ਪਰਵਾਹ ਨਹੀਂ ਕੀਤੀ। ਦਿੱਲੀ ਆਉਣ ਦੇ ਕੁਝ ਵਰ੍ਹੇ ਪਿਛੋਂ ਉਨ੍ਹਾਂ ਦੇ ਦੋਸਤਾਂ ਨੇ ਉਨ੍ਹਾਂ ਨੂੰ ਆਪਣੀ ਸ਼ੈਲੀ ਵਿਚ ਤਬਦੀਲੀ ਲਿਆਉਣ, ਤੇ ਉਰਦੂ ਦੀਵਾਨ ਵਿਚੋਂ ਚੋਣ ਕਰਨ ਲਈ ਆਖਿਆ, ਤਾਂ ਜੁ ਆਮ ਪੜ੍ਹਨ ਵਾਲਾ ਵੀ ਉਨ੍ਹਾਂ ਦੀ ਕਵਿਤਾ ਨੂੰ ਮਾਣ ਸਕੇ। ਉਹ ਇਸ ਸਚੀ ਤੇ ਦੋਸਤਾਨਾ ਸਲਾਹ ਨੂੰ ਟਾਲ ਨਹੀਂ ਸਕੇ, ਤੇ ਆਪਣੇ ਅਸਲੀ ਦੀਵਾਨ ਦੇ ਬਹੁਤ ਸਾਰੇ ਹਿੱਸੇ ਕੱਟ ਦਿਤੇ ਤਾਕਿ ਆਮ ਆਦਮੀ ਵੀ ਉਸ ਨੂੰ ਮਾਣ ਸਕੇ। ਇਹ

ਦੀਵਾਨ ਸਾਰਿਆਂ ਤੋਂ ਪਹਿਲਾਂ ੧੮੪੧ ਵਿਚ ਪ੍ਰਕਾਸ਼ਤ ਹੋਇਆ। ਇਸ ਦੇ ਛਪਣ ਨਾਲ ਉਰਦੂ ਸਾਹਿੱਤ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਆ ਗਿਆ। ਬੜੀ ਹੈਰਾਨੀ ਦੀ ਗੱਲ ਹੈ ਕਿ ੧੧,੦੦ ਸ਼ਿਅਰਾਂ ਦੇ ਨਿੱਕੇ ਜਿਹੇ ਸੰਗ੍ਰਹਿ ਨੇ ਉਰਦੂ ਭਾਸ਼ਾ ਤੇ ਖ਼ਾਸ ਤੌਰ ਤੇ ਉਰਦੂ ਕਵਿਤਾ ਵਿਚ ਬਹੁਤ ਅਸਰ ਪਾਇਆ। ਗ਼ਾਲਿਬ ਇਸ ਦੇ ਬਾਅਦ ੨੮ ਵਰ੍ਹੇ ਜੀਉਂਦੇ ਰਹੇ, ਪਰ ਉਨ੍ਹਾਂ ਦਾ ਉਰਦੂ ਦੀਵਾਨ ੧੮੦੦ ਸ਼ਿਅਰਾਂ ਤੋਂ ਨਹੀਂ ਵਧਿਆ।

ਉਰਦੂ ਭਾਸ਼ਾ ਭਾਰਤ ਦੀਆਂ ਕਈ ਬੋਲੀਆਂ ਤੋਂ ਬਣੀ ਸੀ, ਖ਼ਾਸ ਕਰ ਕੇ ਖੜੀ ਬੋਲੀ ਤੇ ਹਰਿਯਾਨੀ ਬੋਲੀ ਤੋਂ! ਇਸ ਲਈ ਇਸ ਦੀ ਬਹੁਤ ਸਾਰੀ ਸ਼ਬਦਾਵਲੀ ਦੇ ਬਹੁਤ ਕਰ ਕੇ ਸੋਮੇ ਭਾਰਤੀ ਬੋਲੀਆਂ ਹੀ ਸਨ। ਉਸ ਕੇਵਲ ਆਪਣੀ ਲਿਪੀ ਫ਼ਾਰਸੀ ਤੋਂ ਲਈ ਜਿਹੜੀ ਇਸ ਦੇਸ ਵਿਚ ਮੁਸਲਮਾਨਾਂ ਦੇ ਨਾਲ ਆਈ ਸੀ। ਉਰਦੂ ਦੇ ਮੁੱਢਲੇ ਲਿਖਾਰੀ ਬਹੁਤ ਸਾਰੇ ਫ਼ਾਰਸੀ ਦੇ ਆਲਮ ਸਨ ਤੇ ਧਾਰਮਕ ਵਿਚਾਰਾਂ ਵਾਲੇ ਸਨ। ਇਸ ਲਈ ਜਦੋਂ ਉਨ੍ਹਾਂ ਉਰਦੂ ਵਿਚ ਲਿਖਣਾ ਸ਼ੁਰੂ ਕੀਤਾ ਤਾਂ ਫ਼ਾਰਸੀ ਦੇ ਕਲਾਸੀਕੀ ਲਿਖਾਰੀਆਂ ਦੇ ਪੂਰਨਿਆਂ ਤੇ ਚਲ ਪਏ। ਫ਼ਾਰਸੀ ਵਿਚ ਰੂਪਕ ਪੱਖ ਤੋਂ ਤਿੰਨ ਤਰ੍ਹਾਂ ਦੀ ਕਵਿਤਾ ਕਹੀ ਜਾ ਰਹੀ ਸੀ, ਗ਼ਜ਼ਲ, ਕਸੀਦਾ ਤੇ ਮਸਨਵੀ!

ਇਨ੍ਹਾਂ ਤਿੰਨਾਂ ਦਾ ਖ਼ਾਸ ਕਰ ਕੇ ਗ਼ਜ਼ਲ ਦਾ ਵਿਸ਼ਾ ਪਿਆਰ, ਸ਼ਰਾਬ ਤੇ ਰਹੱਸਵਾਦ ਸੀ। ਸੋ ਉਰਦੂ ਕਵਿਤਾ ਦੇ ਸਥਾਪਤ ਹੋਣ ਤੋਂ ਪਹਿਲਾਂ ਹੀ ਇਸ ਦੇ ਰੂਪ ਤੇ ਵਿਸ਼ੇ ਪੱਖ ਦਾ ਫ਼ੈਸਲਾ ਹੋ ਚੁੱਕਾ ਸੀ। ਸੋ ਉਰਦੂ ਦੇ ਕਵੀ ਕਵਿਤਾ ਦੀਆਂ ਇਨ੍ਹਾਂ ਵੰਨਗੀਆਂ ਤੋਂ ਤੇ ਵਿਸ਼ਿਆਂ ਦੇ ਅਸਰ ਤੋਂ ਬਚ ਨਹੀਂ ਸਨ ਸਕਦੇ ਇਸ ਲਈ ਉਨ੍ਹਾਂ ਇਨ੍ਹਾਂ ਦੀ ਨਕਲ ਸ਼ੁਰੂ ਕਰ ਦਿਤੀ। ਇਸੇ ਕਾਰਨ ਇਹ ਸਭ ਕੁਝ ਬਨਾਵਟੀ ਤੇ ਖ਼ਿਆਲੀ ਹੀ ਹੋਣਾ ਸੀ। ਕਵੀ ਨੂੰ ਇਨ੍ਹਾਂ ਬਾਰੇ ਕੋਈ ਵੀ ਅਨੁਭਵ ਨਹੀਂ ਸੀ ਹੁੰਦਾ, ਪਰ ਉਹ ਦਿਸਦਾ ਇੰਜ ਜਿਵੇਂ ਸਭੋ ਕੁਝ ਜਾਣਦਾ ਹੋਵੇ। ਸਭ ਤੋਂ ਭੈੜੀ ਗੱਲ ਇਹ ਸੀ ਜੀਵਨ ਦੇਬਾ ਕੀ ਅਣਗਿਣਤ ਮਸਲਿਆਂ ਵਲ ਕੋਈ ਵੀ ਧਿਆਨ ਨਾ ਦਿਤਾ ਗਿਆ। ਪਿਆਰ ਸ਼ਰਾਬ ਤੇ ਰਹੱਸਵਾਦ ਆਪਣੇ ਤੌਰ ਤੇ ਬੜੇ ਮਹੱਤਵ ਪੂਰਨ ਬਹਿਸ ਦੇ ਵਿਸ਼ੇ ਹੋਣ ਗੇ ਮੰਨ ਲਿਆ! ਪਰ ਉਹ ਸਮੁੱਚੀ ਜ਼ਿੰਦਗੀ ਦਾ ਸਭੋ ਕੁਝ ਤਾਂ ਨਹੀਂ ਹੋਸਕਦੇ। ਸੋ ਨਤੀਜਾ ਇਹ ਨਿਕਲਿਆ ਸਾਡੇ ਸਾਰੇ ਕਵੀ ਆਪੇ ਘੜਿਆਂ ਦਾ ਖ਼ਿਆਲ

ਜੀਵਨ ਜੀਊਂਦੇ ਸਨ ਤੇ ਉਨ੍ਹਾਂ ਦੇ ਪੈਰ ਕਦੀ ਵੀ ਧਰਤੀ ਉਤੇ ਨਹੀਂ ਸਨ ਹੁੰਦੇ।

ਗ਼ਾਲਿਬ ਪਹਿਲਾ ਕਵੀ ਸੀ ਜਿਸ ਨੇ ਇਸ ਹਾਲਤ ਖ਼ਿਲਾਫ਼ ਬਗ਼ਾਵਤ ਕੀਤੀ। ਭਾਵੇਂ ਪਹਿਲੇ ਪਹਿਲ ਉਨ੍ਹਾਂ ਵੀ ਆਪਣੇ ਤੋਂ ਪਹਿਲਾਂ ਹੋਏ ਕਵੀਆਂ ਵਾਂਗ ਖ਼ਿਆਲੀ ਤੇ ਗ਼ੈਰ ਕੁਦਰਤੀ ਵਿਸ਼ਿਆਂ ਨੂੰ ਅਪਣਾਇਆ, ਪਰ ਉਨ੍ਹਾਂ ਨੂੰ ਝਟ ਇਸ ਕਿਸਮ ਦੀ ਕਵਿਤਾ ਦੇ ਖੋਖਲੇ ਪਣ ਦਾ ਪਤਾ ਲਗ ਗਿਆ, ਤੇ ਉਨ੍ਹਾਂ ਇਸ ਨੂੰ ਜ਼ਿਆਦਾ ਸਾਰਥਕ ਬਣਾਨ ਲਈ ਨਵੀਂ ਰੂਹ ਭਰ ਦਿਤੀ। ਉਨ੍ਹਾਂ ਜੀਵਨ ਦੀਆਂ ਵਖੋ ਵਖ ਸਮੱਸਿਆਵਾਂ ਤੇ ਲਿਖਿਆ, ਆਦਮੀ ਤੇ ਉਸ ਦੇ ਧਰਮ ਤੇ ਅੰਤ੍ਰੀਵ ਵਿਚਾਰਾਂ ਬਾਰੇ ਪਿਆਰ ਤੇ ਮਨੋਵਿਗਿਆਨਕ ਪੱਖਾਂ ਤੇ ਪ੍ਰਤੀਕਰਮਾਂ ਆਦਿ ਹੋਰ ਕਈ ਐਸੇ ਵਿਸ਼ੇ ਛੋਹੇ ਜਿਨ੍ਹਾਂ ਨਾਲ ਸਾਡਾ ਸਾਰਿਆਂ ਦਾ ਹਰ ਰੋਜ਼ ਵਾਹ ਪੈਂਦਾ ਹੈ। ਉਨ੍ਹਾਂ ਦੇ ਹੱਥਾਂ ਵਿਚ ਆ ਕੇ, ਕਵਿਤਾ ਸਾਡੇ ਜੀਵਨ ਤਜਰਬੇ ਦਾ ਦਰਪਨ ਬਣ ਗਈ। ਸੋ ਪੜ੍ਹਨ ਵਾਲੇ ਨੂੰ ਕੁਦਰਤੀ ਤੌਰ ਤੇ ਇਸ ਤੋਂ ਵਧੇਰੇ ਸੁਆਦ ਆਉਣ ਲਗਾ ਤੇ ਉਸ ਦੀ ਖ਼ੁਸ਼ੀ ਦਾ ਪਾਰਾਵਾਰ ਨਾ ਰਿਹਾ। ਇਹ ਠੀਕ ਹੈ ਕਿ ਗ਼ਾਲਿਬ ਦੋ ਸੌ ਸਾਲਾਂ ਦੀ ਪਰੰਪਰਾ ਨੂੰ ਮੂਲੋਂ ਹੀ ਤਿਆਗ ਨਹੀਂ ਸਕੇ, ਤੇ ਉਨ੍ਹਾਂ ਦੇ ਦੀਵਾਨ ਵਿਚ ਖ਼ਿਆਲੀ ਕਵਿਤਾ ਦੇ ਨਮੂਨੇ ਵੀ ਮਿਲਦੇ ਹਨ ਜਿਹੜੀ ਉਨ੍ਹਾਂ ਦੇ ਪੂਰਵਜਾਂ ਦੀ ਦੇਣ ਸਨ। ਪਰ ਉਨ੍ਹਾਂ ਦੀ ਵਡਿਆਈ ਤਾਂ ਇਸ ਗੱਲ ਵਿਚ ਹੈ ਕਿ ਉਨ੍ਹਾਂ ਨੇ ਖ਼ਿਆਲੀ ਤੇ ਮਨਘੜਤ ਕਿਸਮ ਦੀਆਂ ਲਿਖਤਾਂ ਦੇ ਬੇਅਰਥ ਹੋਣ ਨੂੰ ਸਮਝ ਲਿਆ ਸੀ ਤੇ ਬੜੀ ਦਲੇਰੀ ਨਾਲ ਉਨ੍ਹਾਂ ਦੇ ਵਿਰੁਧ ਖਲੋ ਗਏ ਤੇ ਇਕ ਨਵਾਂ ਰਾਹ ਲਭ ਲਿਆ। ਪਿਛਲੀ ਇਕ ਸਦੀ ਵਿਚ ਉਰਦੂ ਕਵਿਤਾ ਨੇ ਬੜੀਆਂ ਸਿਖਰਾਂ ਛੂਹੀਆਂ ਨੇ, ਤੇ ਬੜੀਆਂ ਕਾਮਯਾਬੀਆਂ ਹਾਸਲ ਕੀਤੀਆਂ ਨੇ। ਇਹ ਸਚ ਹੈ ਕਿ ਇਸ ਵਿਚ ਸਾਡੇ ਬਾਹਰਲੀ ਦੁਨੀਆਂ ਨਾਲ ਸਬੰਧ ਤੇ ਪੱਛਮੀ ਭਾਸ਼ਾਵਾਂ ਤੇ ਸਾਹਿੱਤ ਦਾ ਗਿਆਨ ਵੀ ਹੈ। ਪਰ ਅਸੀਂ ਇਹ ਕਦੀ ਨਹੀਂ ਵਿਸਾਰ ਸਕਦੇ ਕਿ ਇਹ ਗ਼ਾਲਿਬ ਹੀ ਸੀ ਜਿਸ ਨੇ ਪਹਿਲੇ ਪੁਰਾਣੇ ਸੰਗਲ ਲਾਹ ਕੇ ਸਾਡੇ ਲਈ ਇਕ ਨਵੇਂ ਵਿਚਾਰ ਤੇ ਗਿਆਨ ਦੇ ਅਸੀਮ ਤੇ ਅਸਗਾਹ ਸੰਸਾਰ ਤੇ ਬੂਹੇ ਖੋਲ੍ਹ ਦਿਤੇ।

ਅਸੀਂ ਹੁਣ ਗ਼ਾਲਿਬ ਦੀ ਕਵਿਤਾ ਵਿਚੋਂ ਉਸ ਦੇ ਵਖੋ ਵਖ ਵਿਸ਼ਿਆਂ ਉਤੇ ਵਿਚਾਰਾਂ ਦੀਆਂ ਵੰਨਗੀਆਂ ਪੇਸ਼ ਕਰਦੇ ਹਾਂ:

# ਗ਼ਾਲਿਬ ਦੇ ਕੁਝ ਚੋਣਵੇਂ ਸ਼ੇਅਰ

## ਈਸ਼ਵਰ

ਮਹਿਰਮ[1] ਨਹੀਂ ਹੈ ਤੂੰ ਹੀ ਨਵਾਹਾਏ-ਰਾਜ਼[2] ਕਾ
ਯਾਂ ਵਰਨਾ ਜੋ ਹਿਸਾਬ ਹੈ ਪਰਦਾ ਹੈ ਸਾਜ਼ ਕਾ,

ਮੂੰਹ ਨਾ ਖੁਲਨੇ ਪਰ ਹੈ ਵੁਹ ਆਲਮ, ਕਿ ਦੇਖਾ ਹੀ ਨਹੀਂ
ਜ਼ੁਲਫ਼ ਸੇ ਬੜ੍ਹ ਕਰ, ਨਿਕਾਬ ਉਸ ਸ਼ੋਖ਼ ਕੇ ਮੂੰਹ ਪਰ ਖੁਲ੍ਹਾ[3]

ਉਸੇ ਕੌਨ ਦੇਖ ਸਕਤਾ, ਕਿ ਯਗਾਨਾ ਹੈ ਵੁਹ ਯਕਤਾ
ਜੋ ਦੂਈ ਕੀ ਬੂ ਭੀ ਹੋਤੀ, ਤੋ ਕਹੀਂ ਦੋ ਚਾਰ ਹੋਤਾ

ਨਾ ਥਾ ਕੁਛ, ਤੋ ਖ਼ੁਦਾ ਥਾ, ਕੁਛ ਨਾ ਹੋਤਾ ਤੋ ਖ਼ੁਦਾ ਹੋਤਾ
ਡੁਬੋਇਆ ਮੁਝ ਕੋ ਹੋਨੇ ਨੇ, ਨਾ ਹੋਤਾ ਮੈਂ ਤੋ ਕਿਆ ਹੋਤਾ

ਪਰਤਵੇ-ਖ਼ੁਰ[4] ਸੇ ਹੈ ਸ਼ਬਨਮ ਕੋ, ਫ਼ਨਾ ਕੀ ਤਾਲੀਮ
ਮੈਂ ਭੀ ਹੂੰ, ਇਕ ਇਨਾਇਤ[5] ਕੀ ਨਜ਼ਰ ਹੋਨੇ ਤਕ

ਹੈ ਪਰੇ ਸਰਹੱਦੇ-ਇਦਰਾਕ[6] ਸੇ ਅਪਣਾ ਮਸਜੂਦ[7]
ਕਿਬਲੇ ਕੋ ਅਹਿਲੇ ਨਜ਼ਰ ਕਿਬਲਾ ਨੁਮਾ ਕਹਿਤੇ ਹੈਂ

ਆਰਾਇਸ਼ੇ-ਜਮਾਲ ਸੇ ਫ਼ਾਰਿਗ਼ ਨਹੀਂ ਹਨੂਜ਼
ਪੇਸ਼ੇ-ਨਜ਼ਰ ਹੈ ਆਈਨਾ ਦਾਇਮ ਨਿਕਾਬ ਮੇਂ ।

ਥੱਕ ਥੱਕ ਕੇ ਹਰ ਮੁਕਾਮ ਦੋ ਚਾਰ ਰਹਿ ਗਏ
ਤੇਰਾ ਪਤਾ ਨਾ ਪਾਏਂ ਤੋ ਨਾਚਾਰ ਕਿਆ ਕਰੇਂ

---

1. ਵਾਕਫ਼ । 2. ਗ਼ੈਬੀ ਆਵਾਜ਼ । 3. ਸੁਹਣਾ ਲਗਿਆ । 4. ਪੈਰਾਂ ਦੇ ਚਮਕਦੇ ਨਿਸ਼ਾਨ । 5. ਮਿਹਰ । 6. ਸਮਝ ਦੀ ਸੀਮਾ । 7. ਰੱਬ ।

ਹੈ ਵਹੀ ਬਦਮਸਤ-ਏ ਹਰ ਜ਼ੱਰੇ ਕਾ ਖ਼ੁਦ ਉਜ਼ਰਖ੍ਵਾਹ
ਜਿਸ ਕੇ ਜਲਵੇ ਸੇ ਜ਼ਮੀਂ ਤਾ ਆਸਮਾਂ ਸਰਸ਼ਾਰ ਹੈ

ਅਪਨੀ ਹਸਤੀ ਹੀ ਸੇ ਹੋ ਜੋ ਕੁਛ ਹੋ
ਆਗਹੀ, ਗਰ ਨਹੀਂ ਗ਼ਫ਼ਲਤ[1] ਹੀ ਸਹੀ

ਕਸਰਤ ਆਰਾਈ-ਏ ਵਹਦਤ, ਹੈ ਪਰੱਸਤਾਰੀ-ਏ-ਵਹਿਮ
ਕਰ ਦੀਆ ਕਾਫ਼ਿਰ, ਇਨ ਅਸਨਾਮੇ-ਖ਼ਿਆਲੀ[2] ਨੇ ਮੁਝੇ

ਹਰ ਚੰਦ ਹਰ ਏਕ ਸ਼ੈ ਮੇਂ ਤੂ ਹੈ
ਪਰ ਤੁਝ ਸੀ ਤੋ ਕੋਈ ਸ਼ੈ ਨਹੀਂ ਹੈ।

## ਧਰਮ

ਲਤਾਫ਼ਤ ਬੇ ਕਸਾਫ਼ਤ ਜਲਵਾ ਪੈਦਾ ਕਰ ਨਹੀਂ ਸਕਤੀ
ਚਮਨ ਜ਼ੰਗਾਰ ਹੈ ਆਈਨਾ-ਏ-ਬਾਦੇ ਬਹਾਰੀ ਕਾ

ਹਮ ਮੁਵੱਹਿਦਾ[3] ਹੈਂ, ਹਮਾਰਾ ਕੇਸ਼[4] ਹੈ, ਤਰਕੇ ਰਸੂਮ
ਮਿੱਲਤੇਂ ਜ਼ਬ ਮਿਟ ਗਈਂ, ਅਜਜ਼ਾਏ ਈਮਾਂ ਹੋ ਗਈਂ

ਤਾਅਤ ਮੇਂ ਤਾ, ਰਹੇ ਨਾ ਮੈ-ਓ-ਅੰਗਬੀ[5] ਕੀ ਲਾਗ
ਦੋਜ਼ਖ਼ ਮੇਂ ਡਾਲ ਦੋ, ਕੋਈ ਲੇ ਕਰ ਬਹਿਸ਼ਤ ਕੋ

ਮਿਟਤਾ ਹੈ ਫ਼ੌਤੇ-ਫ਼ੁਰਸਤੇ ਹਸਤੀ[6] ਕਾ ਗ਼ਮ ਕਹੀਂ
ਉਮਰੇ ਅਜ਼ੀਜ਼ ਸਰਫ਼ੇ ਇਬਾਦਤ ਹੀ ਕਿਯੂੰ ਨਾ ਹੋ

ਵਫ਼ਾਦਾਰੀ, ਬਸ਼ਰਤੇ-ਉਸਤਵਾਰੀ[7] ਅਸਲੇ-ਈਮਾਂ ਹੈ
ਮਰੇ ਬੁੱਤਖ਼ਾਨੇ ਮੇਂ, ਤੋ ਕਾਅਬੇ ਮੇਂ ਗਾੜੋ ਬ੍ਰਹਿਮਨ ਕੋ

---

1. ਲਾਪਰਵਾਹੀ। 2. ਖ਼ਿਆਲੀ ਮਾਸ਼ੂਕਾਂ ਨੇ। 3. ਵਹਿਦਤ ਵਿਚ ਯਕੀਨ ਰਖਣ ਵਾਲੇ। 4. ਮੰਤਵ। 5. ਸ਼ਰਾਬ ਤੇ ਸ਼ਹਿਦ। 6. ਸਾਰੀ ਉਮਰ ਦੇ ਜ਼ਾਇਆ ਹੋਣ ਦਾ। 7. ਪੂਰੀ ਤਰ੍ਹਾਂ ਨਿਭਾਈ।

ਸੁਣਤੇ ਹੈਂ ਜੋ ਬਹਿਸ਼ਤ ਕੀ ਤਾਰੀਫ਼, ਸਬ ਦਰੁਸਤ
ਲੇਕਿਨ ਖ਼ੁਦਾ ਕਰੇ, ਵੁਹ ਤੇਰੀ ਜਲਵਾ-ਗਾਹ ਹੋ

ਦੇਤੇ ਹੈਂ ਜੱਨਤ, ਹਯਾਤੇ-ਦੱਹਰ ਕੇ ਬਦਲੇ
ਨਸ਼ਾ ਬ-ਅੰਦਾਜ਼-ਏ ਖ਼ੁਮਾਰ ਨਹੀਂ ਹੈ

ਹਮ ਕੋ ਮਾਲੂਮ ਹੈ, ਜੱਨਤ ਕੀ ਹਕੀਕਤ ਲੇਕਿਨ
ਦਿਲ ਕੇ ਖ਼ੁਸ਼ ਰਖਨੇ ਕੋ, ਗ਼ਾਲਿਬ ਯਿਹ ਖ਼ਯਾਲ ਅੱਛਾ ਹੈ

ਨਾਕਰਦਾ[1] ਗੁਨਾਹੋਂ ਕੀ ਭੀ ਹਸਰਤ ਥੀ ਮਿਲੇ ਦਾਦ
ਯਾ ਰੱਬ, ਅਗਰ ਇਨ ਕਰਦਾ ਗੁਨਾਹੋਂ ਕੀ ਸਜ਼ਾ ਹੈ

ਕਿਯਾ ਫ਼ਰਜ਼ ਹੈ, ਕਿ ਸਬ ਕੋ ਮਿਲੇ ਏਕ ਸਾ ਜਵਾਬ
ਆਓ ਨਾ, ਹਮ ਭੀ ਸੈਰ ਕਰੇਂ ਕੋਹੇ-ਤੂਰ ਕੀ

ਕਿਯਾ ਜ਼ਾਹਿਦ ਕੋ ਮਾਨੂੰ, ਕਿ ਨਾ ਹੋ ਗਰਚੇ ਰਿਯਾਈ
ਪਾਦਾਇਸ਼ੇ-ਅਮਲ ਕੀ ਤਮ-ਏ-ਖ਼ਾਮ[2] ਬਹੁਤ ਹੈ

## ਰਹੱਸਯਵਾਦ

ਮਕਸਦ ਹੈ ਨਾਜ਼ੋ ਗ਼ਮਜ਼ਾ[3] ਵਲੇ ਗੁਫਤਗੂ ਮੇਂ ਕਾਮ
ਚਲਤਾ ਨਹੀਂ ਹੈ ਦਸ਼ਨ-ਓ-ਖ਼ੰਜਰ[4] ਕਹੇ ਬਗ਼ੈਰ

ਹਰ ਚੰਦ, ਹੋ ਮੁਸ਼ਾਹਿਦ-ਏ-ਹਕ ਕੀ ਗੁਫ਼ਤਗੂ
ਬਨਤੀ ਨਹੀਂ ਹੈ, ਬਾਦਾ-ਓ-ਸਾਗਰ ਕਹੇ ਬਿਗ਼ੈਰ

ਅਸਲੇ ਸ਼ਹੂਦੋ-ਸ਼ਾਹਿਦੋ-ਮਸ਼ਹੂਦ ਏਕ ਹੈ
ਹੈਰਾਂ ਹੂ, ਫਿਰ ਮੁਸ਼ਾਹਿਦਾ ਹੈ ਕਿਸ ਹਿਸਾਬ ਮੇਂ

---

1. ਅਣਕੀਤੇ। 2. ਝੂਠੀ ਆਸ। 3. ਨਾਜ਼ ਨਖ਼ਰੇ। 4. ਛੁਰੀ ਤੇ ਖ਼ੰਜਰ।

ਹੈ ਮੁਸ਼ਤਮਿਲ ਨੁਮੂਦੇ-ਸੁਵਰ[1] ਪਰ ਬੁਜੂਦੇ-ਬਹੱਕ
ਯਾਂ ਕਿਆ ਧਰਾ ਹੈ ਕਤਰਾ-ਓ-ਮੌਜੋ-ਹਬਾਬ ਮੇਂ

ਹੈਂ ਗ਼ੈਬੇ-ਗ਼ੈਬ, ਜਿਸ ਕੋ ਸਮਝਤੇ ਹੈਂ ਹਮ ਸ਼ਹੂਦ
ਹੈਂ ਖ਼ਾਬ ਮੇਂ ਹਨੋਜ਼, ਜੋ ਆਗੇ ਹੈਂ ਖ਼ਾਬ ਮੇਂ

ਹਾਂ, ਖਾਈਓ ਮਤ ਫ਼ਰੇਬੇ-ਹਸਤੀ
ਹਰ ਚੰਦ ਕਹੇਂ, ਕਿ ਹੈ, ਨਹੀਂ ਹੈ

ਬਾਜ਼ੀਚ-ਏ ਅਤਫ਼ਾਲ ਹੈ[2] ਦੁਨੀਯਾਂ, ਮਿਰੇ ਆਗੇ
ਹੋਤਾ ਹੈ ਸ਼ਬੋ ਰੋਜ਼ ਤਮਾਸ਼ਾ, ਮਿਰੇ ਆਗੇ

ਇਕ ਖੇਲ ਹੈ ਔਰੰਗੇ-ਸੁਲੇਮਾਂ[3] ਮਿਰੇ ਨਜ਼ਦੀਕ
ਇਕ ਬਾਤ ਹੈ, ਏਜਾਜ਼ੇ[4] ਮਸੀਹਾ ਮਿਰੇ ਆਗੇ

ਜੁਜ਼ ਨਾਮ, ਨਹੀਂ ਸੂਰਤੇ ਆਲਮ ਮੁਝੇ ਮੰਨਜ਼ੂਰ
ਜੁਜ਼ ਵਹਿਮ ਨਹੀਂ ਹਸਤੀ-ਏ-ਆਸ਼ਿਯਾਂ ਮਿਰੇ ਆਗੇ

ਈਮਾਂ ਮੁਝੇ ਰੋਕੇ ਹੈ, ਤੋ ਖੇਂਚੇ ਹੈਂ ਮੁਝੇ ਕੁਫ਼ਰ
ਕਾਅਬਾ ਮਿਰੇ ਪੀਛੇ ਹੈ, ਕਾਲੀਸਾ ਮਿਰੇ ਆਗੇ

## ਜੀਵਨ

ਤੇਸ਼ੇ ਬਗ਼ੈਰ ਮਾਰ ਨਾ ਸਕਾ ਕੋਹਕਨ[5] 'ਅਸਦ'
ਸਰਗਸ਼ਤਾ-ਏ-ਖ਼ੁਮਾਰੇ[6] ਰਸੂਮੋ[7] ਕਯੂਦ ਥਾ

ਦਹਿਰ ਮੇਂ ਨਕਸ਼ੇ ਵਫ਼ਾ ਵਜਹੇ ਤਸੱਲੀ ਨਾ ਹੂਆ
ਹੈ ਯਿਹ ਵੁਹ ਲਫ਼ਜ਼. ਕਿ ਸ਼ਰਮਿੰਦਾ-ਏ-ਮਾਅਨੀ ਨਾ ਹੂਆ

---

1. ਰੂਪ ਦਾ ਨਜ਼ਾਰਾ । 2. ਬਾਲਾਂ ਦੀ ਖੇਡ । 3. ਹਜ਼ਰਤ ਸੁਲੇਮਾਨ ਦਾ ਤਖ਼ਤ । 4. ਕਰਾਮਾਤ । 5. ਫ਼ਰਿਹਾਦ । 6. ਸਿਰ ਉਤੇ ਤੇਸਾ ਮਾਰ ਕੇ ਮਰਨਾ । 7. ਰਸਮਾਂ ਦਾ ਪਾਬੰਦ ।

ਯਿਹ ਕਹਾਂ ਕੀ ਦੋਸਤੀ ਹੈ ਕਿ ਬਨੇਂ ਹੈਂ ਦੋਸਤ ਨਾਸਿਹ[1]
ਕੋਈ ਚਾਰਾ ਸਾਜ਼[2] ਹੋਤਾ ਕੋਈ ਗ਼ਮ-ਗੁਸਾਰ[3] ਹੋਤਾ

ਰਗੇ-ਸੰਗ ਸੇ ਟਪਕਤਾ, ਵੁਹ ਲਹੂ, ਕਿ ਫਿਰ ਨਾ ਥਮਤਾ
ਜਿਸੇ ਗ਼ਮ ਸਮਝ ਰਹੇ ਹੋ, ਯਿਹ ਅਗਰ ਸ਼ਰਾਰ ਹੋਤਾ

ਗ਼ਮ ਅਗਰਚੇ ਜਾਂ ਗੁਸਲ ਹੈ ਪੇ ਕਹਾਂ ਬਚੇਂ, ਕਿ ਦਿਲ ਹੈ
ਗ਼ਮੇਂ-ਇਸ਼ਕ ਗਰ ਨਾ ਹੋਤਾ, ਗ਼ਮੇਂ-ਰੋਜ਼ਗਾਰ ਹੋਤਾ

ਹਿਨਾਏ-ਪਾਏ ਖ਼ਜ਼ਾਂ ਹੈ, ਬਹਾਰ ਅਗਰ ਹੈ ਯਹੀ
ਦਵਾਮ ਕੁਲਫ਼ਤੇ ਖ਼ਾਤਿਰ[4] ਹੈ ਐਸ਼ ਦੁਨੀਯਾ ਕਾ

ਦਰਮਾਂਦਗੀ ਮੇਂ 'ਗ਼ਾਲਿਬ' ਕੁਛ ਬਨ ਪੜੇ ਤੋ ਜਾਨੂੰ
ਜਬ ਰਿਸ਼ਤਾ ਬੇ ਗਿਰਹ ਥਾ, ਨਾਖ਼ੁਨ ਗਿਰਹ ਕੁਸ਼ ਥਾ

ਹੂਆ ਜਬ ਗ਼ਮ ਸੇ ਯੂੰ ਬੇ-ਹਿਸ, ਤੋ ਗ਼ਮ ਕਯਾ ਸਰ ਕੇ ਕਟਨੇ ਕਾ
ਨਾ ਹੋਤਾ ਗਰ ਜੁਦਾ ਤਨ ਸੇ, ਤੋ ਜ਼ਾਨੂ ਪਰ ਧਰਾ ਹੋਤਾ

ਇਸ਼ਰਤੇ ਕਤਰਾ[5] ਦਰੀਯਾ ਮੇਂ ਫ਼ਨਾ ਹੋ ਜਾਨਾ
ਦਰਦ ਕਾ ਹੱਦ ਸੇ ਗੁਜ਼ਰਨਾ, ਹੈ ਦਵਾ ਹੋ ਜਾਨਾ

ਹੂਆ ਹੂੰ ਇਸ਼ਕ ਕੀ ਗ਼ਾਰਤਗਰੀ ਸੇ ਸ਼ਰਮਿੰਦਾ
ਸਿਵਾਏ ਹਸਰਤੇ-ਤਾਮੀਰ[6] ਘਰ ਮੇਂ ਖ਼ਾਕ ਨਹੀਂ

ਕੈਦੇ-ਹਯਾਤੋ-ਬੰਦੇ ਗ਼ਮ. ਅਸਲ ਮੇਂ ਦੋਨੋਂ ਏਕ ਹੈਂ
ਮੌਤ ਸੇ ਪਹਿਲੇ ਆਦਮੀ, ਗ਼ਮ ਸੇ ਨਿਜਾਤ ਪਾਏ ਕਿਯੋਂ

ਹਸਦ ਸੇ ਦਿਲ ਅਗਰ ਅਫ਼ਸੁਰਦਾ ਹੈ, ਗਰਮੇ ਤਮਾਸ਼ਾ ਹੋ
ਕਿ ਚਸ਼ਮੇਂ ਤੰਗ, ਸ਼ਾਇਦ, ਕਸਰਤੇ ਨਜ਼ਾਰਾ ਸੇ ਵਾ ਹੋ

---

1. ਨਸੀਹਤ ਕਰਨ ਵਾਲਾ। 2. ਮੁਸੀਬਤ ਵਿਚ ਰਾਹ ਕਢਣ ਵਾਲਾ। 3. ਗ਼ਮ ਵਿਚ ਤਸੱਲੀ ਦੇਣ ਵਾਲਾ। 4. ਥੋੜੀ ਦੇਰ ਰਹਿਣ ਵਾਲੀ। 5. ਕਤਰੇ ਦੀ ਖ਼ੁਸ਼ੀ। 30. ਬਣਾਨ ਦੀ ਚਾਹ ਦੇ।

ਗ਼ਾਲਿਬ, ਕੁਛ ਅਪਨੀ ਸਈ ਸੇ ਲਹਿਨਾ ਨਹੀਂ ਮੁਝੇ
ਖ਼ਿਰਮਨ ਜਲੇ ਅਗਰ ਨਾ ਮਲਖ਼. ਖਾਏ ਕਿਸ਼ਤ ਕੋ

ਨਾ ਲੁਟਤਾ ਦਿਨ ਕੋ ਤੋ, ਕਬ ਰਾਤ ਯੂੰ ਬੇਖ਼ਬਰ ਸੋਤਾ
ਰਹਾ ਖਟਕਾ ਨਾ ਚੋਰੀ ਕਾ, ਦੁਆ ਦੇਤਾ ਦੇਤਾ ਹੂੰ ਰਹਜ਼ਨ[1] ਕੋ

ਜਬ ਮੈਕਦਾ ਛੁਟਾ ਤੋ, ਫਿਰ ਅੱਬ ਕਿਯਾ ਜਗਹ ਕੀ ਕੈਦ
ਮਸਜਿਦ ਹੋ, ਮਦਰੱਸਾ ਹੋ, ਕੋਈ ਖ਼ਾਨਕਾਹ ਹੋ

ਕੀਯਾ ਗ਼ਮਖ਼ਾਰ ਨੇ ਰੁਸਵਾ, ਲਗੇ ਆਗ ਉਸ ਮੁਹੱਬਤ ਕੋ
ਨਾ ਲਾਵੇ ਤਾਬ ਜੋ ਗ਼ਮ ਕੀ, ਵੋ ਮੇਰਾ ਰਾਜ਼ਦਾਂ ਕਿਯੋਂ ਹੋ

ਕਫ਼ਸ ਮੇਂ ਮੁਝ ਸੇ ਰੂਦਾਦੇ-ਚਮਨ ਕਹਿਤੇ, ਨਾ ਡਰ ਹਮਦਮ
ਗਿਰੀ ਹੈ ਜਿਸ ਪੈ ਕਲ ਬਿਜਲੀ, ਵੁਹ ਮੇਰਾ ਆਸ਼ੀਯਾਂ ਕਿਯੋਂ ਹੋ

ਰਹਿਯੇ ਅਬ ਐਸੀ ਜਗਹ ਚਲ-ਕਰ, ਜਹਾਂ ਕੋਈ ਨਾ ਹੋ
ਹਮ ਸੁਖ਼ਨ ਕੋਈ ਨਾ ਹੋ, ਔਰ ਹਮਜ਼ਬਾਂ ਕੋਈ ਨਾ ਹੋ

ਬੇਦੱਰੋ-ਦੀਵਾਰ ਸਾ ਇਕ ਘਰ ਬਨਾਯਾ ਚਾਹੀਯੇ
ਕੋਈ ਹਮਸਾਯਾ ਨਾ ਹੋ ਔਰ ਪਾਸਬਾਂ ਕੋਈ ਨਾ ਹੋ

ਪੜੀਏ ਗਰ ਬੀਮਾਰ ਤੋ ਕੋਈ ਨਾ ਹੋ ਤੀਮਾਰਦਾਰ
ਔਰ ਅਗਰ ਮਰ ਜਾਈਯੇ, ਤੋ ਨੌਹਾ ਖ਼੍ਵਾਂ ਕੋਈ ਨਾ ਹੋ

ਜੀ ਜਲੇ ਜ਼ੌਕੇ-ਫ਼ਨਾ ਕੀ ਨਾ ਤਮਾਮੀ ਪਰ ਨਾ ਕਿਯੋਂ
ਹਮ ਨਹੀਂ ਜਲਤੇ, ਨਫ਼ਸ ਹਰ ਚੰਦ ਆਤਸ਼ਬਾਰ ਹੈ[2]

ਖ਼ਜ਼ਾਂ ਕਿਯਾ, ਫ਼ਸਲੇ ਗੁਲ ਕਹਿਤੇ ਹੈਂ ਕਿਸ ਕੋ, ਕੋਈ ਮੌਸਮ ਹੋ
ਵਹੀ ਹਮ ਹੈਂ, ਕਫ਼ਸ ਹੈ, ਔਰ ਮਾਤਮ ਬਾਲੋ-ਪਰ ਕਾ ਹੈ

---

1. ਡਾਕੂ । 2. ਅੱਗ ਵਰ੍ਹਾਣ ਵਾਲਾ ।

ਮਕਦੂਰ ਹੋ ਤੋ ਖ਼ਾਕ ਸੇ ਪੂਛੂੰ ਕਿ ਐ ਲਈਮ[1]
ਤੂ ਨੇ ਵੁਹ ਗੰਜਹਾ-ਏ-ਗਿਰਾਂ ਮਾਇਆ[2] ਕਿਯਾ ਕੀਏ ?

ਨ ਸੁਨੋ, ਗਰ ਬੁਰਾ ਕਹੇ ਕੋਈ
ਨ ਕਹੋ, ਗਰ ਬੁਰਾ ਕਰੇ ਕੋਈ

ਰੋਕ ਲੋ, ਗਰ ਗ਼ਲਤ ਚਲੇ ਕੋਈ
ਬਖ਼ਸ਼ ਦੋ, ਗਰ ਖ਼ਤਾ ਕਰੇ ਕੋਈ

ਕੌਨ ਹੈ, ਜੋ ਨਹੀਂ ਹੈ ਹਾਜਤਮੰਦ
ਕਿਸ ਕੀ ਹਾਜਤ ਰਵਾ ਕਰੈ ਕੋਈ

ਹਜ਼ਾਰੋਂ ਖ਼ਾਹਿਸ਼ੇਂ ਐਸੀ ਕਿ ਹਰ ਖ਼ਾਹਿਸ਼ ਪੇ ਦਮ ਨਿਕਲੇ
ਬਹੁਤ ਨਿਕਲ ਮਿਰੇ ਅਰਮਾਨ, ਲੇਕਿਨ ਫਿਰ ਭੀ ਕਮ ਨਿਕਲੇ

ਨ ਤੀਰ ਕਮਾਂ ਮੇਂ ਹੈ, ਨ ਸੱਯਾਦ ਕਮੀ ਮੇਂ
ਗੋਸ਼ੇ ਮੇਂ ਕਫ਼ਸ ਕੇ,[3] ਮੁਝੇ ਆਰਾਮ ਬਹੁਤ ਹੈ

## ਇਨਸਾਨ (ਮਾਨਵ)

ਗਿਰਨੀ ਥੀ ਹਮ ਪੇ ਬਰਕੇ ਤਸੱਲੀ, ਨਾ ਤੂਰ ਪਰ
ਦੇਤੇ ਹੈਂ ਬਾਦਾ, ਜ਼ਰਫ਼ੇ-ਕਦਹ ਖ਼੍ਵਾਰ[4] ਦੇਖ ਕਰ

ਕਤਰਾ ਅਪਨਾ ਭੀ ਹਕੀਕਤ ਮੇਂ ਹੈ ਦਰਿਯਾ, ਲੇਕਿਨ
ਹਮ ਕੋ ਤਕਲੀਦੇ-ਤੁਨੁਕ ਜ਼ਰਫ਼ੇ ਮੰਨਸੂਰ[5] ਨਹੀਂ

ਦੋਨੋਂ ਜਹਾਨ ਦੇ ਕੇ, ਵੁਹ ਸਮਝੇ, ਯਿਹ ਖ਼ੁਸ਼ ਰਹਾ
ਯਾ ਆ ਪੜੀ ਯਿਹ ਸ਼ਰਮ, ਕਿ ਤੱਕਰਾਰ ਕਿਯਾ ਕਰੇਂ

1. ਮਿੱਟੀ। 2. ਖ਼ਜ਼ਾਨਿਆਂ ਨਾਲੋਂ ਵੀ ਬਹੁਤੇ ਮੁੱਲ ਦੇ ਲੋਕ। 3. ਪਿੰਜਰੇ।
4. ਸ਼ਰਾਬ ਪੀਣ ਵਾਲੇ ਦੀ ਔਕਾਤ। 5. ਪਿਛੇ ਲਗਣਾ, ਮਨਸੂਰ ਦੀ ਘਟ ਔਕਾਤ।

ਕਿਆ ਸ਼ਮਅ ਕੇ ਨਹੀਂ ਹੈ ਹਵਾਖਾਹ[1] ਅਹਿਲੇ-ਬਜ਼ਮ
ਹੋ ਗ਼ਮ ਹੀ ਜਾਂ-ਗੁਦਾਜ਼ਾ ਹੋ ਗ਼ਮਖ਼੍ਵਾਰ ਕਿਆ ਕਰੇਂ

ਸਬ ਕਹਾਂ, ਕੁਛ ਲਾਲਾ-ਓ-ਗੁਲ ਮੇਂ ਨੁਮਾਇਆਂ ਹੋ ਗਈਂ
ਖ਼ਾਕ ਮੇ ਕਿਯਾ ਸੂਰਤੇਂ ਹੋਂਗੀ ਕਿ ਪਿਨਹਾਂ[2] ਹੋ ਗਈਂ

ਯਾਦ ਥੀਂ, ਹਮ ਕੋ ਭੀ, ਰੰਗਾ ਰੰਗ ਬਜ਼ਮ ਆਰਾਈਆਂ
ਲੇਕਿਨ ਅਬ ਨਕਸ਼ੋ ਨਿਗਾਰੇ ਤਾਕੇ ਨਿਸੀਥਾਂ[3] ਹੋ ਗਈਂ

ਮਿਟਤਾ ਹੈ ਫ਼ੌਤੇ ਫ਼ੁਰਸਤੇ ਹਸਤੀ ਕਾ ਗ਼ਮ ਕਹੀਂ
ਉਮਰੇ ਅਜ਼ੀਜ਼ ਸਰਫ਼ੇ ਇਬਾਦਤ ਹੀ ਕਿਯੋਂ ਨਾ ਹੋ

ਉਤਨਾ ਹੀ ਮੁਝ ਕੋ ਆਪਣੀ ਹਕੀਕਤ ਸੇ ਬੇਹਦ[4] ਹੈ
ਜਿਤਨਾ ਕਿ ਵਹਿਮੇ ਗ਼ੈਰ ਸੇ[5] ਹੂੰ ਪੇਚੋ ਤਾਬ ਮੇ

## ਜੀਵਨ-ਫ਼ਲਸਫ਼ਾ

ਮਿਰੀ ਤਾਮੀਰ ਮੇਂ ਮੁਜ਼ਮਰ,[6] ਹੈ ਇਕ ਸੂਰਤ ਖ਼ਰਾਬੀ ਕੀ
ਹਯੂਲਾ, ਬਰਕੇ-ਖ਼ਿਰਮਨ[7] ਕਾ ਹੈ, ਖ਼ੂਨੇ ਗਰਮ ਦਹਿਕਾਂ ਕਾ

ਸਰਾਪਾ ਰਹਿਨ-ਇਸ਼ਕੋ-ਨਾਗੁਜ਼ੀਰੇ-ਉਲਫ਼ਤੇ ਹਸਤੀ
ਇਬਾਦਤ ਬਰਕ ਕੀ ਕਰਤਾ ਹੂੰ ਔਰ ਅਫ਼ਸੋਸ ਹਾਸਿਲ ਕਾ

ਹੈ, ਖ਼ਯਾਲੇ-ਹੁਸਨ ਮੇਂ ਹੁਸਨੇ-ਅਮਲ ਕਾ ਸਾ ਖ਼ਯਾਲ
ਖ਼ੁਲਦ[8] ਕਾ ਇਕ ਦਰ ਹੈ, ਮੇਰੀ ਗੋਰ[9] ਕੇ ਅੰਦਰ, ਖੁਲਾ

---

1. ਸਾਥ ਦੇਣ ਵਾਲਾ। 2. ਛੁਪ। 3. ਸੁਫ਼ਨੇ। 4. ਵਹਿਮ। 5. ਰੱਬ ਦੇ ਵਹਿਮ ਵਾਲੇ। 6. ਬਾਕੀ ਅਸਲ ਹਕੀਕਤ। 7. ਬਿਜਲੀ ਜੋ ਆਲ੍ਹਣੇ ਤੇ ਡਿਗਦੀ ਹੈ। 8. ਜੰਨਤ। 9. ਕਬਰ।

ਬਸ ਕਿ ਦੁਸ਼ਵਾਰ ਹੈ, ਹਰ ਕਾਮ ਕਾ ਆਸਾਂ ਹੋਨਾ
ਆਦਮੀ ਕੋ ਭੀ ਮੁਯੱਸਰ ਨਹੀਂ ਇਨਸਾਂ ਹੋਣਾ

ਹੱਵਸ ਕੋ ਹੈ ਨਿਸ਼ਾਤੇ-ਕਾਰ[1] ਕਿਯਾ ਕਿਯਾ
ਨਾ ਹੋ ਮਰਨਾ ਤੋ ਜੀਨੇ ਕਾ ਮਜ਼ਾ ਕਿਯਾ

ਦਿਲੇ ਹਰ ਕਤਰਾ ਹੈ ਸਾਜ਼ ਇਨਬਾਬਹਰ
ਹਮ ਉਸ ਕੇ ਹੈਂ ਹਮਾਰਾ ਪੂਛਨਾ ਕਿਆ

ਕਤਰੇ ਮੇਂ ਦਜਲਾ[2] ਨਾ ਦਿਖਾਈ ਦੇ, ਔਰ ਜੁਜ਼ਵ ਮੇਂ ਕੁਲ[3]
ਖੇਲ ਲੜਕੋਂ ਕਾ ਹੂਆ, ਦੀਦਾ-ਏ ਬੀਨਾ ਨਾ ਹੂਆ

ਜਾਨ ਦੀ, ਦੀ ਹੁਈ ਉਸੀ ਕੀ ਥੀ
ਹੱਕ ਤੋ ਯਿਹ ਹੈ ਕਿ ਹੱਕ ਅਦਾ ਨਾ ਹੂਆ

ਤੌਫ਼ੀਕ ਬਅਦਾਜ਼ਾਏ-ਹਿੱਮਤ ਹੈ ਅਜ਼ਲ ਸੇ
ਆਂਖੋਂ ਮੇਂ ਹੈ ਵੁਹ ਕਤਰਾ, ਕਿ ਗੌਹਰ ਨਾ ਹੂਆ

ਹੈ ਆਦਮੀ ਬਜਾਏ ਖ਼ੁਦ ਇਕ ਮਸ਼ਹਰੇ-ਖ਼ਯਾਲ
ਹਮ ਅੰਜਮਨ ਸਮਝਤੇ ਹੈਂ, ਖ਼ਲਵਤ ਹੀ ਕਿਯੋਂ ਨਾ ਹੋ

ਰਾਤ ਦਿਨ ਗਰਦਿਸ਼ ਮੇਂ ਹੈਂ ਸਾਤ ਆਸਮਾਂ
ਹੋ ਰਹੇਗਾ ਕੁਛ ਨਾ ਕੁਛ, ਘਬਰਾਏਂ ਕਿਯਾ

ਉਮਰ ਭਰ ਦੇਖਾ ਕੀਏ ਮਰਨੇ ਕੀ ਰਾਹ,
ਮਰ ਗਏ ਪਰ ਦੇਖੀਏ, ਦਿਖਲਾਏਂ ਕਿਯਾ

ਦਾਮੇ ਹਰ ਮੌਜ ਮੇਂ ਹੈ, ਹਲਕਾ-ਏ-ਸਦਕਾਮ ਨਿਹੰਗ
ਦੇਖੇਂ ਕਿਯਾ ਗੁਜ਼ਰੇ ਹੈਂ ਕਤਰੇ ਪੈ, ਗੁਹਰ ਹੋਣੇ ਤਕ

---

1. ਖ਼ੁਸ਼ੀ ਦੇ ਕੰਮ। 2. ਦਰਿਆ ਦਾ ਨਾਂ। 3. ਹਿਸੇ ਵਿਚ ਸਭ।

ਯਿਹ ਨਜ਼ਾ. ਬੇਸ਼ ਨਹੀਂ, ਫ਼ੁਰਸਤੇ ਹਸਤੀ ਗ਼ਾਫ਼ਿਲ
ਗਰਮੀਏ-ਘਜ਼ਮ ਹੈ, ਇਸ ਰਕਸੇ ਸ਼ਰਰ[1] ਹੋਨੇ ਤਕ

ਗ਼ਮੇਂ ਹਸਤੀ ਕਾ ਅਸੱਦ ਕਿਸ ਸੇ ਜੁਜ਼ ਮਰਗ ਇਲਾਜ[2]
ਸ਼ਮਅ ਹਰ ਰੰਗ ਮੇਂ ਜਲਤੀ ਹੈ ਸਹਰ ਹੋਣ ਤਕ

ਕੀ ਵਫ਼ਾ ਹਮ ਸੇ, ਤੋ ਗ਼ੈਰ ਉਸ ਕੋ ਜਫ਼ਾ ਕਹਿਤੇ ਹੈਂ
ਹੋਤੀ ਆਈ ਹੈ, ਕਿ ਅੱਛੋਂ ਕੋ ਬੁਰਾ ਕਹਿਤੇ ਹੈਂ

ਰੌਅ ਮੇਂ ਹੈ ਰਖਸ਼ੇ[3] ਉਮਰ ਕਹਾਂ ਦੇਖੀਏ ਥਮੇਂ
ਨਾ ਹਾਥ ਬਾਗ ਪਰ ਹੈ ਨਾ ਪਾ ਹੈ ਰਕਾਬ ਮੇਂ

ਅਹਿਲੇ-ਬੀਨਸ਼[4] ਕੋ, ਹੈ ਤੂਫ਼ਾਨੇ, ਹਵਾਦਿਸ, ਮਕਤਬ
ਲਤਮਾ-ਏ ਮੌਜ, ਕਮ ਅਜ਼ ਸੇਲਿ ਉਸਤਾਦ, ਨਹੀਂ

ਰੰਜ ਸੇ ਖ਼ੂਗਰ ਹੂਆ ਇਨਸਾਂ, ਤੋ ਮਿਟ ਜਾਤਾ ਹੈ ਰੰਜ
ਮੁਸ਼ਕਲੇਂ ਮੁਝ ਪਰ ਪੜੀਂ ਇਤਨੀ ਕਿ ਆਸਾਂ ਹੋ ਗਈ

ਹੰਗਾਮਾ-ਏ ਜ਼ਬਨੀ-ਏ ਹਿੱਮਤ ਹੈ ਇੰਫ਼ਿਆਲ
ਹਾਸਿਲ ਨਾ ਕੀਜੇ ਦਹੱਰ ਸੇ, ਇਬਰਤ ਹੀ ਕਿਯੋਂ ਨਾ ਹੋ

ਕਾਰ ਗਾਹੇ ਹਸਤੀ ਮੇਂ ਲਾਲਾ ਦਾਗ਼ ਸਾਮਾਂ ਹੈ
ਬਰਕੇ-ਖ਼ਿਰਮਨੇ-ਰਾਹੱਤ, ਖ਼ੂਨੇ ਗਰਮੇ ਦਹਿਕਾਂ ਹੈ

ਕਤਰਾ ਦਰੀਯਾ ਮੇਂ ਜੋ ਮਿਲ ਜਾਏ, ਤੋ ਦਰੀਯਾ ਹੋ ਜਾਏ
ਕਾਮ ਅੱਛਾ ਹੈ ਵੋ, ਜਿਸ ਕਾ ਮਆਲ ਅੱਛਾ ਹੈ

ਏਕ ਹੰਗਾਮੇ ਪੇ ਮੌਕੂਫ਼ ਹੈ ਘਰ ਕੀ ਰੌਨਕ
ਨੌਹਾ-ਏ-ਗ਼ਮ ਹੀ ਸਹੀ, ਨਗ਼ਮਾ-ਏ-ਸ਼ਾਦੀ ਨਾ ਸਹੀ

---

1. ਚੰਗਿਆੜੀ ਦਾ ਨਾਚ। 2. ਮੌਤ ਦੇ ਸਿਵਾ। 3. ਉਮਰ ਦਾ ਘੋੜਾ
4. ਸਮਝ ਵਾਲੇ ਲਈ।

ਰਹਾ ਆਬਾਦ ਆਲਮ, ਅਹਿਲੇ ਹਿੱਮਤ ਕੇ ਨਾ ਹੋਨੇ ਸੇ
ਭਰੇ ਜਿਸ ਕਦਰ ਜਾਮੋ ਸੁਬੂ, ਮੈਖ਼ਾਨਾ ਖ਼ਾਲੀ ਹੈ

ਹੈਂ ਅਹਿਲੇ-ਖ਼ਿਰਦ[1] ਕਿਸ ਰਵਸ਼ੇ-ਖ਼ਾਸ ਪੈ ਨਾਜ਼ਾਂ
ਪਾ ਬਸਤਗੀਏ ਰਸਮੋ ਰਹੇ ਆਮ ਬਹੁਤ ਹੈ,

ਨਜ਼ਰ ਮੇਂ ਹੈ ਹਮਾਰੀ ਜਾਦਾ-ਏ-ਰਾਹੇ-ਫ਼ਨਾ 'ਗ਼ਾਲਿਬ'
ਕਿ ਯਿਹ ਸ਼ੀਰਾਜ਼ਾ ਹੈ, ਆਲਮ ਕੇ ਅਜ਼ਮਾਏ-ਪਰੀਸ਼ਾਂ ਕਾ

## ਪ੍ਰੇਮ

ਕਹਿਤੇ ਹੋ, ਨਾ ਦੇਂਗੇ ਹਮ, ਦਿਲ ਅਗਰ ਪੜਾ ਪਾਯਾ
ਦਿਲ ਕਹਾਂ, ਕਿ ਗੁਮ ਕੀਜੇ, ਹਮ ਨੇ ਮੁਦਅੱ[2] ਪਾਯਾ

ਇਸ਼ਕ ਸੇ ਤਬੀਅਤ ਨੇ, ਜ਼ੀਸਤ ਕਾ ਮਜ਼ਾ ਪਾਯਾ
ਦਰਦ ਕੀ ਦਵਾ ਪਾਈ, ਦਰਦੇ ਬੇਦਵਾ ਪਾਇਆ

ਸਾਦਗੀ-ਓ-ਪੁਰਕਾਰੀ,[3] ਬੇਖ਼ੁਦੀ-ਓ-ਹੁਸ਼ਿਯਾਰੀ
ਹੁਸਨ ਕੋ ਤਗ਼ਾਫ਼ਲ ਮੇਂ ਜੁਰਅੱਤ ਆਜ਼ਮਾ ਪਾਯਾ

ਬੂ-ਏ-ਗੁਲ, ਨਾਲਾਂ ਏ-ਦਿਲ, ਦੂਦੇ ਚਰਾਗ਼ੇ ਮਹਿਫ਼ਲ[4]
ਜੋ ਤੇਰੀ ਬਜ਼ਮ ਸੇ ਨਿਕਲਾ, ਸੋ ਪਰੀਸ਼ਾਂ ਨਿਕਲਾ

ਮੈਂ ਨੇ ਚਾਹਾ ਥਾ ਕਿ ਅੰਦੋਹੋ[5] ਵਫ਼ਾ ਸੇ ਛੂਟੂੰ
ਵੁਹ ਸਿਤਮਗਰ, ਮਿਰੇ ਮਰਨੇ ਪੈ ਵੀ ਰਾਜ਼ੀ ਨਾ ਹੂਆ

ਕਿਆ ਆਈਨਾ-ਖ਼ਾਨੇ ਕਾ ਵੁਹ ਨਕਸ਼ਾ, ਤੇਰੇ ਜਲਵੇ ਨੇ
ਕਰੇ ਜੋ ਪਰਤਵੇ ਖ਼ੁਰਸ਼ੀਦ, ਆਲਮ ਸ਼ਬਨਿਸਤਾਂ ਕਾ

1. ਅਕਲ ਵਾਲੇ। 2. ਮੰਤਵ। 3. ਚਾਲਾਕੀ। 4. ਮਹਿਫ਼ਲ ਦੇ ਦੀਵੇ ਦਾ ਧੂੰਆਂ। 5. ਦੁਖ।

ਤਰਾਜੇ-ਕਾਵਿਸ਼ੇ ਗ਼ਮੇ ਹਿਜਰਾਂ ਹੂਆ 'ਅਸਦ'
ਸੀਨਾ, ਕਿ ਥਾ ਦਫ਼ੀਨਾ, ਗੁਹਰਹਾਏ ਰਾਜ਼ ਕਾ

ਵਾਏ ਦੀਵਾਨਗੀਏ ਸ਼ੌਕ, ਕਿ ਹਰਦਮ ਮੁਝ ਕੋ
ਆਪ ਆਨਾ ਉਧਰ ਔਰ ਆਪ ਹੀ ਹੈਰਾਂ ਹੋਣਾ

ਕੀ ਮਿਰੇ ਕਤਲ ਕੇ ਬਾਅਦ ਉਸ ਨੇ ਜਫ਼ਾ[1] ਸੇ ਤੌਬਾ
ਹਾਏ । ਉਸ ਜ਼ੂਦ ਪਸ਼ੇਮਾਂ[2] ਕਾ ਪਸ਼ੇਮਾਂ ਹੋਨਾ

ਬੇਨਿਆਜ਼ੀ ਹਦ ਸੇ ਗੁਜ਼ਰੀ, ਬੰਦਾ ਪਰਵਾਰ ਕਬ ਤਲਕ
ਹਮ ਕਹੇਂ ਗੇ ਹਾਲੇ ਦਿਲ ਔਰ ਆਪ ਫ਼ਰਮਾਏਂਗੇ ਕਿਯਾ

ਗਰ ਕੀਯਾ ਨਾਸਿਹ ਨੇ ਹਮ ਕੋ ਕੈਦ, ਅੱਛਾ, ਯੂੰ ਸਹੀ
ਯਿਹ ਜਨੂਨੇ-ਇਸ਼ਕ ਕੇ ਅੰਦਾਜ਼, ਛੁਟ ਜਾਏਂਗੇ ਕਿਯਾ

ਯਿਹ ਨਾ ਥੀ ਹਮਾਰੀ ਕਿਸਮਤ, ਕਿ ਵਿਸਾਲੇ ਯਾਰ ਹੋਤਾ
ਅਗਰ ਔਰ ਜੀਤੇ ਰਹਿਤੇ, ਯਹੀ ਇੰਤਜ਼ਾਰ ਹੋਤਾ

ਕੋਈ ਮੇਰੇ ਦਿਲ ਸੇ ਪੂਛੇ, ਤਿਰੇ ਤੀਰੇ ਨੀਮਕਸ਼ ਕੋ
ਯਿਹ ਖ਼ਲਿਸ਼[3] ਕਹਾਂ ਸੇ ਹੋਤੀ, ਜੋ ਜਿਗਰ ਕੇ ਪਾਰ ਹੋਤਾ

ਬਲਾਏ-ਜਾਂ ਹੈ, 'ਗ਼ਾਲਿਬ', ਉਸ ਕੀ ਹਰ ਬਾਤ
ਇਬਾਰਤ ਕਿਯਾ, ਇਸ਼ਾਰਤ ਕਿਯਾ, ਅਦਾ ਕਿਯਾ

ਦਰਦ ਮਿੰਨਤ ਕਸ਼ੇ ਦਵਾ ਨਾ ਹੂਆ[4]
ਮੈਂ ਨਾ ਅੱਛਾ ਹੂਆ, ਬੁਰਾ ਨਾ ਹੂਆ

ਗੋ ਮੈਂ ਰਹਾ ਰਹੀਨੇ, ਸਿਤਮਹਾਏ-ਰੋਜ਼ਗਾਰ[5]
ਲੇਕਿਨ ਤਿਰੇ ਖ਼ਯਾਲ ਸੇ ਗ਼ਾਫ਼ਿਲ ਨਹੀਂ ਰਹਾ

---

1. ਜ਼ੁਲਮ। 2. ਜਲਦੀ ਘਬਰਾ ਜਾਣ ਵਾਲੇ ਦਾ। 3. ਰੜਕ। 4. ਦਰਦ ਉਤੇ ਦੁਆ ਦਾ ਅਸਰ ਨਾ ਹੋਇਆ। 5. ਭਾਵੇਂ ਮੈਂ ਸਮੇਂ ਦੇ ਜ਼ੁਲਮ ਦਾ ਸ਼ਿਕਾਰ ਰਿਹਾ।

ਲਾਗ ਹੋ, ਤੋ ਉਸ ਕੋ ਹਮ ਸਮਝੇਂ ਲਗਾਵ
ਜਬ ਨਾ ਹੋ ਕੁਛ ਭੀ, ਤੋ ਧੋਕਾ ਖਾਏਂ ਕਿਯਾ

ਬਹਿਰਾ[1] ਹੂੰ ਮੈਂ, ਤੋ ਚਾਹੀਏ ਦੂਨਾ ਹੀ ਇਲਤਫ਼ਾਤ[2]
ਸੁਨਤਾ ਨਹੀਂ ਹੂੰ ਮੈਂ ਬਾਤ, ਮਕੱਰਰ ਕਹੇ ਬਗ਼ੈਰ

ਆਹ ਕੋ ਚਾਹੀਯੇ ਇਕ ਉਮਰ ਅਸਰ ਹੋਨੇ ਤਕ
ਕੌਨ ਜੀਤਾ ਹੈ ਤਿਰੀ ਜ਼ੁਲਫ਼ ਕੇ ਸਰ ਹੋਨੇ ਤਕ

ਹਮ ਨੇ ਮਾਨਾ, ਕਿ ਤਗ਼ਾਫੁਲ ਨਾ ਕਰੋਗੇ, ਲੇਕਿਨ[3]
ਖ਼ਾਕ ਹੋ ਜਾਏਂਗੇ ਹਮ, ਤੁਮ ਕੋ ਖ਼ਬਰ ਹੋਨੇ ਤਕ

ਕਬ ਸੇ ਹੂੰ ਕਿਯਾ ਬਤਾਊਂ, ਜਹਾਨੇ-ਖ਼ਰਾਬ ਮੇਂ
ਸ਼ਬਹਾਏ ਹਿਜਰ ਕੋ ਭੀ ਰਖੂੰ ਗਰ ਹਿਸਾਬ ਮੇਂ

ਕਾਸਿਦ ਕੇ ਆਤੇ ਆਤੇ, ਖ਼ਤ ਇਕ ਔਰ ਲਿਖ ਰਖੂੰ
ਮੈਂ ਜਾਨਤਾ ਹੂੰ, ਜੋ ਵੁਹ ਲਿਖੇਂਗੇ ਜਵਾਬ ਮੇਂ

ਮੁਝ ਤਕ ਕਬ, ਉਨ ਕੀ ਬਜ਼ਮ ਮੇਂ, ਆਤਾ ਥਾ ਦੌਰੇ ਜਾਮ
ਸਾਕੀ ਨੇ ਕੁਛ ਮਿਲਾ ਨਾ ਦੀਯਾ ਹੋ ਸ਼ਰਾਬ ਮੇਂ

ਲਾਖੋਂ ਲਗਾਵ, ਏਕ ਚੁਰਾਨਾ ਨਿਗਾਹ ਕਾ
ਲਾਖੋਂ ਬਨਾਵ, ਏਕ ਬਿਗੜਨਾ ਇਤਾਬ ਮੇਂ

ਖ਼ਾਹਿਸ਼ ਕੋ, ਅਹਿਮਕੋਂ ਨੇ, ਪਰਿਸਤਸ਼ ਦੀਯਾ ਕਰਾਰ
ਕਿਯਾ ਪੂਜਤਾ ਹੂੰ ਉਸ ਬੁਤੇ-ਬੇਦਾਦਗਰ[4] ਕੋ ਮੈਂ

ਨਾਲਾ ਜੁਜ਼ ਹੁਸਨੇ-ਤਲਬ, ਐ ਸਿੱਤਮ ਈਜਾਦ ਨਹੀਂ[5]
ਹੈ ਤਕਾਜ਼ਾ-ਏ-ਜਫ਼ਾ ਸ਼ਿਕਵਾ-ਏ ਬੇਦਾਦ ਨਹੀਂ[6]

1. ਡੋਰਾ। 2. ਦੂਹਰੀ ਮਿਰਬਾਨੀ। 3. ਤੂੰ ਭੁਲੇਂਗਾ ਤੇ ਨਹੀਂ। 4. ਜ਼ਾਲਮ ਜੋ ਫ਼ਰਿਆਦ ਨਹੀਂ ਸੁਣਦਾ। 5. ਓਏ ਜ਼ਾਲਮਾ, ਮੇਰੀ ਅਰਜ਼, ਸਿਰਫ਼ ਮੰਗਣ ਦਾ ਸੁਹਣਾ ਤਰੀਕਾ ਹੈ ਹੋਰ ਕੁਝ ਨਹੀਂ। 6. ਮੈਂ ਤੇਰੇ ਕੋਲੋਂ ਜ਼ੁਲਮ ਦਾ ਤਕਾਜ਼ਾ ਕਰਦਾ ਹਾਂ, ਇਲਜ਼ਾਮ ਦਾ ਸ਼ਿਕਵਾ ਨਹੀਂ।

ਵੁਹ ਆਏਂ ਘਰ ਮੇਂ ਹਮਾਰੇ ਖ਼ੁਦਾ ਕੀ ਕੁਦਰਤ ਹੈ
ਕਭੀ ਹਮ ਉਨ ਕੋ, ਕਭੀ ਅਪਨੇ ਘਰ ਕੋ ਦੇਖਤੇ ਹੈਂ

ਸਬ ਰਕੀਬੋਂ ਸੇ ਹੋ ਨਾ-ਖ਼ੁਸ਼, ਪਰ ਜ਼ਮਾਨੇ ਮਿਸਰ ਸੇ
ਹੈ ਜ਼ੁਲੇਖਾ ਖ਼ੁਸ਼, ਕਿ ਮਹਿਵੇ ਮਾਹ ਕਨਆਂ ਹੋ ਗਈ

ਨੀਂਦ ਉਸਕੀ ਹੈ, ਦਿਮਾਗ਼ ਉਸਕਾ ਹੈ, ਰਾਤੇਂ ਉਸਕੀ ਹੈਂ
ਤੇਰੀ ਜ਼ੁਲਫ਼ੇਂ, ਜਿਸ ਕੇ ਬਾਜ਼ੂ ਪਰ ਪਰੀਸ਼ਾਂ ਹੋ ਗਈਂ

ਬੇ ਇਸ਼ਕ ਉਮ੍ਰ ਕਟ ਨਹੀਂ ਸਕਤੀ ਹੈ, ਔਰ ਯਾਂ
ਤਾਕਤ ਬਕਦ੍ਰੇ-ਲੱਜ਼ਤੇ ਆਜ਼ਾਰ[1] ਭੀ ਨਹੀਂ

ਹਾਂ ਵੋਹ ਨਹੀਂ ਖ਼ੁਦਾ ਪਰੱਸਤ, ਜਾਓ ਵੁਹ ਬੇ-ਵਫ਼ਾ ਸਹੀ
ਜਿਸਕੋ ਹੋ ਦੀਨੋ-ਦਿਲ ਅਜ਼ੀਜ਼, ਉਸਕੀ ਗਲੀ ਮੇਂ ਜਾਏ ਕਿਯੋਂ

ਬਾਰਾਸਤਾ ਉਸ ਸੇ ਹੈਂ, ਕਿ ਮੁਹੱਬਤ ਹੀ ਕਿਯੋਂ ਨਾ ਹੋ
ਕੀਜੇ ਹਮਾਰੇ ਸਾਥ, ਅਦਾਵਤ ਹੀ ਕਿਯੋਂ ਨਾ ਹੋ

ਹੈ ਮੁਝ ਕੋ ਤੁਝ ਸੇ ਤਜ਼ਕਿਰਾਏ ਗ਼ੈਰ ਕਾ ਗਿਲਾ
ਹਰ ਚੰਦ ਬਰ ਸਬੀਲੇ ਸ਼ਿਕਾਯਤ ਹੀ ਕਿਯੋਂ ਨਾ ਹੋ

ਜਾਨ ਕਰ ਕੀਜੇ ਤਗ਼ਾਫ਼ੁਲ ਕਿ ਕੁਛ ਉਮੀਦ ਭੀ ਹੋ
ਯਿਹ ਨਿਗਾਹੇ ਗ਼ਲਤ ਅੰਦਾਜ਼ ਤੋ ਸਮ ਹੈ ਹਮ ਕੋ

ਕਿਸੀ ਕੋ ਦੇ ਕੇ ਦਿਲ ਕੋਈ ਨਵਾ ਸੰਜੇ ਫ਼ੁਗਾਂ ਕਿਯੋਂ ਹੋ[2]
ਨਾ ਹੋ ਜਬ ਦਿਲ ਹੀ ਸੀਨੇ ਮੇਂ, ਤੋ ਫਿਰ ਮੂੰਹ ਮੇਂ ਜ਼ੁਬਾਂ ਕਿਯੋਂ ਹੋ

ਵੁਹ ਅਪਨੀ ਖ਼ੂ ਨਾ[3] ਛੋੜੇਂਗੇ, ਹਮ ਅਪਣੀ ਵਜ਼ਾ ਕਿਯੋਂ ਬਦਲੇਂ
ਸੁਬੁਕ ਸਰ ਬਨ ਕੇ ਕਿਯਾ ਪੂਛੇਂ ਕਿ ਹਮ ਸੇ ਸਰਗਿਰਾਂ ਕਿਯੋਂ ਹੋ

---

1. ਕੁਝ ਦੁਖ ਦਾ ਸਵਾਦ । 2. ਫ਼ਰਿਆਦ ਕਿਉਂ ਕਰ । 3. ਆਦਤ ।

ਵਫ਼ਾ ਕੈਸੀ ਕਹਾਂ ਕਾ ਇਸ਼ਕ ਜਬ ਸਰ ਫੋੜਨਾ ਠਹਿਰਾ
ਤੋ ਫਿਰ ਐ ਸੰਗਦਿਲ ਤਿਰਾ ਹੀ ਸੰਗੇ ਆਸਤਾਂ[1] ਕਿਯੋਂ ਹੋ

ਨਾ ਕਰਤਾ ਕਾਸ਼ ਨਾਲਾ, ਮੁਝ ਕੋ ਕਿਯਾ ਮਾਲੂਮ ਥਾ ਹਮਦਮ
ਕਿ ਹੋਗਾ ਬਾਇਸੇ-ਅਫ਼ਜ਼ਾਇਸ਼ੇ ਦਰਦੇ ਦਰੂੰ[2] ਵੁਹ ਭੀ

ਮਿਰੇ ਦਿਲ ਮੇਂ ਹੈ ਗ਼ਾਲਿਬ, ਸ਼ੌਕੇ-ਵਸਲੋ-ਸ਼ਿਕਵਾ-ਏ-ਹਿਜਰਾਂ
ਖ਼ੁਦਾ ਵੋ ਦਿਨ ਕਰੇ, ਜੋ ਉਸ ਸੇ ਮੈਂ ਯਿਹ ਭੀ ਕਹੂੰ, ਵੁਹ ਭੀ

ਗ਼ਾਲਿਬ, ਤਿਰਾ ਅਹਿਵਾਲ ਸੁਨਾ ਦੇਂਗੇ ਹਮ ਉਨ ਕੋ
ਵੋ ਸੁਨ ਕੇ ਬੁਲਾ ਲੇਂ, ਯਿਹ ਇਜਾਰਾ ਨਹੀਂ ਕਰਤੇ

ਮੁਝ ਸੇ ਮਤ ਕਹਿ, ਤੂ ਹਮੇਂ ਕਹਿਤਾ ਥਾ ਅਪਨੀ ਜ਼ਿੰਦਗੀ
ਜ਼ਿੰਦਗੀ ਸੇ ਭੀ ਮਿਰਾ ਜੀ ਇਨ ਦਿਨੋਂ ਬੇਜ਼ਾਰ ਹੈ

ਕਤਾਅ ਕੀਜੇ ਨਾ ਤਾਲੁੱਕ ਹਮ ਸੇ
ਕੁਛ ਨਹੀਂ ਹੈ ਤੋ ਅਦਾਵਤ ਹੀ ਸਹੀ

ਹਮ ਭੀ ਦੁਸ਼ਮਨ ਤੋ ਨਹੀਂ ਹੈਂ ਅਪਨੇ
ਗ਼ੈਰ ਕੋ ਤੁਝ ਸੇ ਮੁਹੱਬਤ ਹੀ ਸਹੀ

ਦੇਖਨਾ ਕਿਸਮਤ, ਕਿ ਅਪਨੇ ਪਰ ਸ਼ੱਕ ਆ ਜਾਏ ਹੈ
ਮੈਂ ਉਸੇ ਦੇਖੂੰ, ਭਲਾ ਕਬ ਮੁਝ ਸੇ ਦੇਖਾ ਜਾਏ ਹੈ

ਹਾਥ ਧੋ ਦਿਲ ਸੇ, ਯਹੀ ਗਰਮੀ ਗਰਮੀ ਗਰ ਅੰਦੇਸ਼ੇ ਮੇਂ ਹੈ
ਆਬਗੀਨਾ ਤੁੰਦ-ਏ-ਸਹਿਬਾ ਪਿਘਲਾ ਜਾਏ ਹੈ

ਗਰਚੇ ਹੈ ਤਰਜ਼ੇ ਤਗ਼ਾਫ਼ੁਲ, ਪਰਦਾ ਦਾਰੇ ਰਾਜ਼ੇ ਇਸ਼ਕ
ਪਰ ਹਮ ਐਸੇ ਖੋਏ ਜਾਤੇ ਹੈਂ, ਕਿ ਵੋ ਪਾ ਜਾਏ ਹੈ

---

1. ਦਰਵਾਜ਼ੇ ਦਾ ਪਥਰ । 2. ਅੰਦਰਲੀ ਪੀੜ ਵਧਾਣ ਦਾ ਕਾਰਨ ।

ਤਸਕੀਂ ਕੋ ਹਮ ਨਾ ਰੋਏਂ ਜੋ ਜ਼ੌਕੇ ਨਜ਼ਰ ਮਿਲੇ
ਹੂਰਾਨੇ ਖ਼ੁਲਦ[1] ਮੇਂ ਤਿਰੀ ਸੂਰਤ ਮਗਰ ਮਿਲੇ

ਅਪਨੀ ਗਲੀ ਮੇਂ ਮੁਝ ਕੋ ਨਾ ਕਰ ਦਫ਼ਨ, ਬਾਦੇ ਕਤਲ
ਮੇਰੇ ਪਤੇ ਸੇ ਖ਼ਲਕ ਕੋ ਕਿਯੋਂ ਤੇਰਾ ਘਰ ਮਿਲੇ

ਐ ਸਾਕਿਨਾਨੇ ਕੂਚਾ-ਏ-ਦਿਲਦਾਰ ਦੇਖਨਾ
ਤੁਮ ਕੋ ਕਹੀਂ ਵੋ ਗ਼ਾਲਿਬੇ-ਆਸ਼ੁਫ਼ਤਾ ਸਰ ਮਿਲੇ

ਆਤਿਸ਼ੇ-ਦੋਜ਼ਖ਼ ਮੇਂ ਯਿਹ ਗਰਮੀ ਕਹਾਂ
ਸੋਜ਼ੇ ਗ਼ਮ-ਹਾਏ ਨਿਹਾਨੀ[2] ਔਰ ਹੈ

ਬਾਰਹਾ ਦੇਖੀ ਹੈਂ ਉਨ ਕੀ ਰੰਜਿਸ਼ੇਂ
ਪਰ ਕੁਛ ਅਬ ਕੇ ਸਰ ਗਿਰਾਨੀ ਔਰ ਹੈ

ਨੇ ਮੁਸ਼ਦ-ਏ-ਵਿਸਾਲ[3] ਨਾ ਨੱਜ਼ਾਰ-ਏ-ਜਮਾਲ
ਮੁੱਦਤ ਹੂਈ, ਕਿ ਆਸ਼ਤੀਏ ਚਸ਼ਮੋ ਗੋਸ਼[4] ਹੈ

ਹੁਸਨੇ ਮਹਿ, ਗਰਚੇ ਬਹੰਗਾਮੇ-ਕਮਾਲ, ਅੱਛਾ ਹੈ
ਉਸ ਸੇ ਮੇਰਾ ਮਹੇ-ਖ਼ੁਰਸ਼ੀਦੇ ਜਮਾਲ ਅੱਛਾ ਹੈ

ਉਨਕੋ ਦੇਖੇ ਸੇ ਜੋ ਆ ਜਾਤੀ ਹੈ ਮੂੰਹ ਪਰ ਰੌਨਕ
ਵੁਹ ਸਮਝਤੇ ਹੈਂ ਕਿ ਬੀਮਾਰ ਕਾ ਹਾਲ ਅੱਛਾ ਹੈ

ਨਾ ਹੂਈ ਗਰ ਮਿਰੇ ਮਰਨੇ ਸੇ ਤਸੱਲੀ, ਨਾ ਸਹੀ
ਇਮਤਿਹਾਂ ਔਰ ਭੀ ਬਾਕੀ ਹੋ, ਤੋ ਯਿਹ ਭੀ ਨਾ ਸਹੀ

ਹੈ ਵਸਲ ਹਿੱਜ੍ਰ ਆਲਮੇ-ਤਮਕੀਨੋ ਜ਼ਬਤ[5] ਮੇਂ
ਮਾਸ਼ੂਕੇ ਸ਼ੋਖ਼ ਓ ਆਸ਼ਿਕੇ ਦੀਵਾਨਾ ਚਾਹੀਏ

---

1. ਜੰਨਤ ਦੀਆਂ ਹੂਰਾਂ ਵਿਚ । 2. ਅੰਦਰਲਾ ਤੇ ਲੁਕਿਆ ਗ਼ਮ । 3. ਵਸਲ ਦੀ ਖ਼ੁਸ਼ੀ ਦੀ ਖ਼ਬਰ । 4. ਅੱਖੀਆਂ ਤੇ ਕੰਨਾਂ ਵਿਚ ਸਲਾਹ ਹੋ ਗਈ ਹੈ । 5. ਸਬਰ ਸ਼ੁਕਰ ਦੀ ਹਾਲਤ ਵਿਚ ।

ਉਸ ਲਬ ਸੇ ਮਿਲ ਹੀ ਜਾਏਗਾ ਬੋਸਾ, ਕਭੀ ਤੋ, ਹਾਂ
ਸ਼ੌਕੇ ਫ਼ਜ਼ੂਲੋ ਜੁਰਅੱਤੇ ਰਿੰਦਾਨਾ ਚਾਹੀਏ

ਵੋ ਆ ਕੇ ਖ਼ਾਬ ਮੇਂ ਤਸਕੀਨੇ ਇਜ਼ਤਰਾਬ ਤੋ ਦੇ
ਵਲੇ ਮੁਝੇ ਤਪਿਸ਼ੇ-ਦਿਲ ਮਜਾਲੇ ਖ਼ਾਬ ਤੋ ਦੇ

ਦੀਯਾ ਹੈ ਦਿਲ ਅਗਰ ਉਸ ਕੋ, ਬਸ਼ਰ ਹੈ, ਕਿਯਾ ਕਹੀਯੇ
ਹੂਆ ਰਕੀਬ, ਤੋ ਹੋ, ਨਾਮਾਬਰ ਹੈ, ਕਿਯਾ ਕਹੀਯੇ

ਮੁਹੱਬਤ ਮੇਂ ਨਹੀਂ ਹੈਂ ਫ਼ਰਕ, ਜੀਨੇ ਔਰ ਮਰਨੇ ਕਾ
ਉਸੀ ਕੋ ਦੇਖ ਕਰ ਜੀਤੇ ਹੈਂ, ਜਿਸ ਕਾਫ਼ਿਰ ਪੈ ਦੰਮ ਨਿਕਲੇ

## ਖ਼ੁਦੀ

ਯਿਹ ਲਾਸ਼ੇ ਬੇ ਕਫ਼ਨ, 'ਅਸਦ'-ਖ਼ਸਤਾ ਜਾਂ ਕੀ ਹੈ
ਹੱਕ ਮਗ਼ਫਿਰਤ[1] ਕਰੇ, ਅਜਬ ਆਜ਼ਾਦ ਮਰਦ ਥਾ

ਖ਼ਮੋਸ਼ੀ ਮੇਂ ਨਿਹਾਂ, ਖ਼ੂੰ ਗਸ਼ਤਾ ਲਾਖੋਂ ਆਰਜ਼ੂਏਂ ਹੈਂ
ਚਰਾਗ਼ੇ ਮੁਰਦਾ ਹੂੰ, ਬੇਜ਼ੁਬਾਂ, ਗੋਰੇ[2] ਗ਼ਰੀਬਾਂ ਕਾ

ਦੋਸਤ ਗ਼ਮਖ਼ਾਰੀ ਮੇਂ ਮੇਰੀ ਸਅਈ[3] ਫ਼ਰਮਾਏਂਗੇ ਕਿਯਾ
ਜ਼ਖ਼ਮ ਕੇ ਭਰਨੇ ਤਲੱਕ ਨਾਖ਼ੁਨ ਨਾ ਬੜ੍ਹ ਜਾਏਂਗੇ ਕਿਯਾ

ਹਜ਼ਰਤੇ-ਨਾਸੇਹ ਗਰ ਆਏਂ, ਦੀਦਾ-ਓ-ਦਿਲ ਫ਼ਰਸ਼ੇ[4] ਰਾਹ
ਕੋਈ ਮੁਝ ਕੋ ਯਿਹ ਤੋ ਸਮਝਾ ਦੋ ,ਕਿ ਸਮਝਾਏਂਗੇ ਕਿਯਾ

ਤੇਰੇ ਵਾਦੇ ਪਰ ਜੀਏ ਹਮ, ਤੋ ਯਿਹ ਜਾਨ, ਝੂਟ ਜਾਨਾ
ਕਿ ਖ਼ੁਸ਼ੀ ਸੇ ਮਰ ਨਾ ਜਾਤੇ, ਅਗਰ ਏਤਬਾਰ ਹੋਤ

---

1. ਰੱਬ ਸੁਖ ਰਖੇ । 2. ਕਬਰ । 3. ਸਹਾਇਤਾ । 4. ਜੀ ਸਦਕੇ ਆਉਣ, ਅੱਖੀਆਂ ਤੇ ਦਿਲ ਸੁਆਗਤ ਕਰਦੇ ਨੇ ।

ਯਿਹ ਮਿਸਾਇਲੇ ਤਸੱਵੁਫ਼[1] ਯਿਹ ਤਿਰਾ ਬਿਆਂ ਗ਼ਾਲਿਬ
ਤੁਝੇ ਹਮ ਵਲੀ ਸਮਝਤੇ, ਜੋ ਨਾ ਬਾਦਾ ਖ਼ਾਰ[2] ਹੋਤਾ

ਬੰਦਗੀ ਮੇਂ ਭੀ, ਵੋ ਅਜ਼ਾਦ-ਓ-ਖ਼ੁਦਬੀ ਹੈਂ, ਕਿ ਹਮ
ਉਲਟੇ ਫਿਰ ਆਏ, ਦਰੇ ਕਾਅਬਾ ਅਗਰ ਵਾ ਨਾ ਹੂਆ

ਹੂਈ ਮੁਦਤ, ਕਿ 'ਗ਼ਾਲਿਬ' ਮਰ ਗਯਾ, ਪਰ ਯਾਦ ਆਤਾ ਹੈ
ਵੁਹ ਹਰ ਇਕ ਬਾਤ ਪਰ ਕਹਿਨਾ, ਕਿ ਯੂੰ ਹੋਤਾ, ਤੋ ਕਿਯਾ ਹੋਤਾ

ਰੇਖਤੇ[3] ਕੇ ਤੁਮ ਹੀ ਉਸਤਾਦ ਨਹੀਂ ਹੋ 'ਗ਼ਾਲਿਬ'
ਕਹਿਤੇ ਹੈਂ, ਅਗਲੇ ਜ਼ਮਾਨੇ ਮੇਂ ਕੋਈ 'ਮੀਰ' ਭੀ ਥਾ

ਜ਼ਿਕ੍ਰ ਉਸ ਪਰੀਵਸ਼ ਕਾ, ਔਰ ਫਿਰ ਬਿਯਾਂ ਅਪਨਾ
ਬਨ ਗਿਯਾ ਰਕੀਬ ਆਖ਼ਿਰ, ਥਾ ਜੋ ਰਾਜ਼ਦਾਂ ਅਪਨਾ

ਮੰਜ਼ਰ ਇਕ ਬਲੰਦੀ ਪਰ, ਔਰ ਹਮ ਬਨਾ ਸਕਤੇ
ਅਰਸ਼ ਸੇ ਇਧਰ ਹੋਤਾ, ਕਾਸ਼ ਕਿ ਮਕਾਂ ਅਪਨਾ

ਹਮ ਕਹਾਂ ਕੇ ਦਾਨਾ ਥੇ, ਕਿਸ ਹੁਨਰ ਮੇਂ ਯਕਤਾ[4] ਥੇ
ਬੇ ਸਬੱਬ ਹੁਆ ਗ਼ਾਲਿਬ, ਦੁਸ਼ਮਨ ਆਸਮਾਂ ਅਪਨਾ

ਪੂਛਤੇ ਹੈਂ ਵੋ, ਕਿ ਗ਼ਾਲਿਬ ਕੌਨ ਹੈ
ਕੋਈ ਬਤਲਾਓ ਕਿ ਹਮ ਬਤਲਾਏਂ ਕਿਯਾ

ਸ਼ਮਆ ਬੁਝਤੀ ਹੈ, ਤੋ ਉਸ ਮੇਂ ਸੇ ਧੂਆਂ ਉਠਤਾ ਹੈ
ਸੁਅਲਾ-ਏ-ਇਸ਼ਕ ਸਿਯਾਹ ਪੋਸ਼ ਹੂਆ ਮੇਰੇ ਬਾਅਦ[5]

ਕੌਨ ਕਹਿਤਾ ਹੈ ਹਰੀਫ਼ੇ ਮਏ-ਮਰਦ ਅਫ਼ਗਨੇ ਇਸ਼ਕ
ਹੈ ਮੁਕੱਰਰ ਲਬੇ-ਸਾਕੀ ਪੇ ਸਲਾ ਮੇਰੇ ਬਾਅਦ[6]

---

1. ਇਹ ਸੂਫੀ ਮਤ ਦੇ ਮਸਲੇ । 2. ਜੇ ਸ਼ਰਾਬ ਨਾ ਪੀਂਦਾ । 3. ਉਰਦੂ । 4. ਲਾਸਾਨੀ । 5. ਮੇਰੇ ਪਿਛੋਂ ਇਸ਼ਕ ਦੇ ਅੰਗਿਆਰ ਨੇ ਵੀ ਕਾਲੇ ਕਪੜੇ ਪਾ ਲਏ । 6. ਮੇਰੇ ਮਰਨ ਪਿਛੋਂ ਸਾਕੀ ਸਾਰਿਆਂ ਨੂੰ ਕਹਿੰਦਾ ਹੈ ਦਸੋ ਕੋਈ ਇਸ਼ਕ ਦੀ ਸ਼ਰਾਬ ਦਾ ਖ਼ਰੀਦਾਰ ਹੈ ਤੇ ਜਦ ਕੋਈ ਨਹੀਂ ਆਉਂਦਾ ਤਾਂ ਕਹਿੰਦਾ ਹੈ ਕਿ ਇਸ਼ਕ ਦੀ ਸ਼ਰਾਬ ਦਾ ਕੋਈ ਮਰਦ ਮੁਕਾਬਲਾ ਨਹੀਂ ਕਰ ਸਕਦਾ ।

ਕਹਿਤੇ ਹੈਂ, ਜਬ ਰਹੀ ਨਾ ਮੁਝੇ ਤਾਕਤੇ ਸੁਖ਼ਨ
ਜਾਨੂੰ ਕਿਸੀ ਕੇ ਦਿਲ ਕੀ ਮੈਂ ਕਿਯੋਂ ਕਰ, ਕਹੇ ਬਗ਼ੈਰ

ਗਰ ਤੁਝ ਕੋ ਹੈ ਯਕੀਨੇ-ਇਜਾਬਤ ਦੁਆ ਨਾ ਮਾਂਗ
ਯਾਨੀ ਬਿਗ਼ੈਰ ਯੱਕ ਦਿਲੇ ਬੇ ਮੁਦਆਂ, ਨਾ ਮਾਂਗ

ਆਤਾ ਹੈ ਦਾਗ਼ੇ ਹਸਰਤੇ-ਦਿਲ ਕਾ ਸ਼ੁਮਾਰ ਯਾਦ
ਮੁਝ ਸੇ ਮਿਰੇ ਗੁਨਾਹ ਕਾ ਹਿਸਾਬ, ਐ ਖ਼ੁਦਾ ਨਾ ਮਾਂਗ

ਲੂੰ ਵਾਮ ਬਖ਼ਤੇ ਖ਼ੁਫਰਤਾ ਸੇ, ਯਕ ਖ਼ਾਬੇ ਖ਼ੁਸ਼, ਵਲੇ
'ਗ਼ਾਲਿਬ' ਯਿਹ ਖ਼ੌਫ਼ ਹੈ, ਕਿ ਕਹਾਂ ਸੇ ਅਦਾ ਕਰੂੰ

ਅਪਨੇ ਪੇ ਕਰ ਰਹਾ ਹੂੰ ਕਯਾਸ, ਅਹਿਲੇ ਦਹਿਰ ਕਾ
ਸਮਝਾ ਹੂੰ ਦਿਲ ਪਜ਼ੀਰ, ਮਤਾਏ ਹੁਨਰ ਕੋ ਮੈਂ

ਯਾ ਰਬ, ਜ਼ਮਾਨਾ ਮੁਝ ਕੋ ਮਿਟਾਤਾ ਹੈ ਕਿਸ ਲੀਏ
ਲੋਹੇ ਜਹਾਂ[1] ਪੈ ਹਰਫ਼ੇ ਮੁਕੱਰਰ ਨਹੀਂ ਹੂੰ ਮੈਂ

ਦਿਲ ਹੀ ਤੋ ਹੈ, ਨਾ ਸੰਗੋ ਖ਼ਿਸ਼ਤ[2] ਦਰਦ ਸੇ ਭਰ ਨਾ ਆਏ ਕਿਯੋਂ
ਰੋਏਂਗੇ ਹਮ ਹਜ਼ਾਰ ਬਾਰ, ਕੋਈ ਹਮੇਂ ਸਤਾਏ ਕਿਯੋਂ

ਦੈਰ ਨਹੀਂ, ਹਰਮ ਨਹੀਂ, ਦਰ ਨਹੀਂ ਆਸਤਾਂ ਨਹੀਂ
ਬੈਠੇ ਹੈਂ ਰਹਗੁਜ਼ਰ ਪੇ ਹਮ, ਕੋਈ ਹਮੇਂ ਉਠਾਏ ਕਿਯੋਂ

ਵਾਂ-ਵੋ ਗ਼ਰੂਰੇ ਇਜਜ਼ੋ ਨਾਜ਼, ਯਾ ਯਿਹ ਹਿਜਾਬੇ ਪਾਸੇ ਵਜ਼ਅ
ਰਾਹ ਮੇਂ ਹਮ ਮਿਲੇਂ ਕਹਾਂ, ਬਜ਼ਮ ਮੇਂ ਵੁਹ ਬੁਲਾਏ ਕਿਯੋਂ

ਹਮ ਭੀ ਤਸਲੀਮ ਕੀ ਖ਼ੂ[3] ਡਾਲੇਂਗੇ
ਬੇ ਨਿਯਾਜ਼ੀ ਤਿਰੀ ਆਦਤ ਹੀ ਸਹੀ

1. ਜ਼ਮਾਨੇ ਦੀ ਪੱਟੀ ਉਤੇ । 2. ਰੋੜਾ ਤੇ ਪੱਥਰ । 3. ਆਦਤ ।

ਨਿਸਿਯੋ-ਓ- ਙਕਦੇ-ਦੋ ਆਲਮ ਕੀ ਹਕੀਕਤ ਮਾਲੂਮ
ਲੇ ਲੀਯਾ ਮੁਃ ਸੇ, ਮਿਰੀ ਹਿੱਮਤੇ ਆਲੀ ਨੇ ਮੁਝੇ

ਤੁਮ ਕੋ ਭੀ ਹਮ ਦਿਖਾਏਂ ਕਿ ਮਜਨੂੰ ਨੇ ਕਿਯਾ ਕੀਯਾ
ਫ਼ੁਰਸਤ ਕਸ਼ਾਕਸ਼ੇ ਸਮੇਂ ਪਿਨਹਾਂ[1] ਸੇ ਗਰ ਮਿਲੇ

ਹੋ ਚੁਕੀਂ 'ਗ਼ਾਲਿਬ' ਬਲਾਏਂ ਸਬ ਤਮਾਮ
ਏਕ ਮਰਗੇ ਨਾਗਹਾਨੀ[2] ਔਰ ਹੈ

ਜ਼ਿੰਦਗੀ ਅਪਨੀ ਜਬ ਇਸ ਸ਼ਕਲ ਮੇਂ ਗੁਜ਼ਰੀ 'ਗ਼ਾਲਿਬ'
ਹਮ ਭੀ ਕਿਯਾ ਯਾਦ ਕਰੇਂਗੇ ਕਿ ਖ਼ੁਦਾ ਰਖਤੇ ਥੇ

ਰਖਤਾ ਫਿਰੂੰ ਹੂੰ ਖ਼ਿਰਕ ਓ, ਸਜਦਾ ਰਹਿਨੇ ਮੇਂ
ਮੁਦੱਤ ਹੂਈ ਹੈ, ਦਾਅਵਤੇ ਆਬੋ-ਹਵਾ ਕੀਏ

ਹੋਗਾ ਕੋਈ ਐਸਾ ਭੀ, ਕਿ ਗ਼ਾਲਿਬ ਕੋ ਨਾ ਜਾਨੇ
ਸ਼ਾਇਰ ਤੋ ਵੋ ਅੱਛਾ ਹੈ, ਪਰ ਬਦਨਾਮ ਬਹੁਤ ਹੈ

## ਬਹਾਰ

ਫਿਰ ਇਸ ਅੰਦਾਜ਼ ਸੇ ਬਹਾਰ ਆਈ
ਕਿ ਹੁਏ ਮੇਹਰੋ-ਮਾਹ[3] ਤਮਾਸ਼ਾਈ

ਦੇਖੋ ਐ ਸਾਕਿਨਾਨੇ ਖ਼ਿਤਾ-ਏ-ਖ਼ਾਕ[4]
ਇਸ ਕੋ ਕਹਿਤੇ ਹੈਂ ਆਲਮ ਆਰਾਈ

ਕਿ ਜ਼ਮੀਂ ਹੋ ਗਈ ਹੈ ਸਰ ਤਾ ਸਰ
ਰਕਸੇ-ਸਤਹੇ-ਚਰਖ਼ੇ ਮੀਨਾਈ

1. ਅੰਦਰਲੀ ਪੀੜ ਦੇ ਗ਼ਮ ਦੇ ਝੰਜਟ ਤੋਂ । 2. ਅਚਾਨਕ ਆਉਣ ਵਾਲੀ ਮੌਤ ; 3. ਸੂਰਜ ਤੇ ਚੰਨ । 4. ਧਰਤੀ ਉਤੇ ਰਹਿਣ ਵਾਲਿਓ ।

ਸਬਜ਼ੇ ਕੋ ਜਬ ਕਹੀਂ ਜਗਹ ਨਾ ਮਿਲੀ
ਬਨ ਗਿਆ ਰੂਏ ਆਬ[1] ਪਰ ਕਾਈ

ਸਬਜ਼ਾ ਓ ਗੁਲ ਕੇ ਦੇਖਨੇ ਕੇ ਲੀਏ
ਚਸ਼ਮੇ ਨਰਗਿਸ ਕੋ ਦੀ ਹੈ ਬੀਨਾਈ

ਹੈ ਹਵਾ ਮੇਂ ਸ਼ਰਾਬ ਕੀ ਤਾਸੀਰ
ਬਾਦਾ ਨੋਸ਼ੀ[2] ਹੈ ਬਾਦਾ ਪੈਮਾਈ

## ਵਸੀਅਤ

ਐ ਤਾਜ਼ਾ ਵਾਰਿਦਾਨੇ-ਬਿਸਾਤੇ-ਹਵਾਏ-ਦਿਲ
ਜ਼ਿਨਹਾਰ ਹੈ, ਅਗਰ ਤੁਮਹੇਂ ਹਵਸੇ-ਨਾਓ-ਨੋਸ਼ ਹੈ[3]

ਦੇਖੋ ਮੁਝੇ, ਜੋ ਦੀਦ-ਏ-ਇਬਾਰਤ ਨਿਗਾਹ ਹੋ
ਮੇਰੀ ਸੁਣੋ, ਜੋ ਗੋਸ਼ੇ-ਨਸੀਹਤ ਨਿਯੋਸ਼ ਹੈ[4]

ਸਾਕੀ, ਬਜਲਵਾ ਦੁਸ਼ਮਨੇ-ਈਮਾਨੋ-ਆਗਹੀ
ਮੁਤਰਿਬ ਬਨਗ਼ਮਾ, ਰਹਜ਼ਨੇ-ਤਮਕੀਨੋ-ਹੋਸ਼ ਹੈ[5]

ਯਾ ਸ਼ਕ ਕੋ ਦੇਖਤੇ ਥੇ, ਕਿ ਹਰ ਗੋਸ਼ਾਏ-ਬਿਸਾਤ
ਦਾਮਾਨੇ-ਬਾਗ਼ਬਾਨੋ-ਕਫ਼ੇ-ਗੁਲਫ਼ਰੋਸ਼ ਹੈ[6]

---

1. ਪਾਣੀ ਦੀ ਸਤਹ ਉਤੇ। 2- ਹਵਾ ਖਾਣਾ ਵੀ ਸ਼ਰਾਬ ਪੀਣ ਬਰਾਬਰ ਹੋ ਗਿਆ ਹੈ। 3. ਹੇ ਨਵਾਂ ਨਵਾਂ ਸ਼ਰਾਬੇ ਮੁਹੱਬਤ ਦਾ ਸ਼ੌਕ ਲਾਉਣ ਵਾਲਿਓ ਪੀਣ ਦੀ ਹੱਵਸ ਨਾ ਕਰੋ। 4. ਜੇ ਦੇਖ ਕੇ ਸਬਕ ਲੈਣ ਵਾਲੀ ਨਜ਼ਰ ਰਖਦੇ ਹੋ, ਤੇ ਮੇਰੇ ਵਲ ਵੇਖੋ, ਜੇ ਕੰਨ ਨਸੀਅਤ ਸੁਣਦੇ ਨੇ, ਤਾਂ ਮੇਰੀ ਗੱਲ ਸੁਣੋ। 5. ਸਾਕੀ ਤਾਂ ਜਲਵਾ ਵਿਖਾ ਕੇ ਅਕਲ ਤੇ ਈਮਾਨ ਲੁੱਟ ਲੈਂਦਾ ਹੈ ਤੇ ਗਾਉਣ ਵਾਲਾ ਨਗ਼ਮੇ ਸੁਣਾ, ਸੁਣਾ ਕੇ ਅਕਲ ਤੇ ਹੋਸ਼ ਡਾਕੂ ਬਣ ਕੇ ਖੋਹ ਲੈਂਦਾ ਹੈ। 6. ਏਸ ਸ਼ਤਰੰਜ ਘਰ ਵਿਚ ਜਦੋਂ ਹਰ ਪਾਸੇ ਫੁੱਲ, ਤੇ ਆਦਮੀ ਕੋਲ ਹਾਰ ਹੁੰਦੇ ਨੇ।

ਲੁਤਫ਼ੇ-ਖ਼ਿਰਾਮੇ ਸਾਕੀ-ਓ-ਜ਼ੌਕੇ ਸਦਾਏ-ਚੰਗ
ਯਿਹ ਜੱਨਤੇ ਨਿਗਾਹ, ਵੋਹ ਫਿਰਦੌਸ ਗੋਸ਼ ਹੈ[1]

ਯਾ ਸੁਬਹ ਦਮ ਜੋ ਦੇਖੀਏ, ਆ ਕਰ ਤੋ ਬਜ਼ਮ ਮੇਂ
ਨਾ ਵੋ ਸੁਰੋ-ਸੋਜ਼, ਨਾ ਜੋਸ਼ੋ ਖ਼ਰੋਸ਼ ਹੈ[2]

ਦਾਗ਼ੇ ਫ਼ਿਰਾਕੇ-ਸੋਹਬਤੇ ਸ਼ਬ ਕੀ ਜਲੀ ਹੂਈ
ਇਕ ਸ਼ਮਹ, ਰਹਿ ਗਈ, ਸੋ ਵੋਹ ਭੀ ਖ਼ਾਮੋਸ਼ ਹੈ

ਆਤੇ ਹੈਂ ਗ਼ੈਬ ਸੇ, ਯਿਹ ਮਜ਼ਾਮੀਂ ਖ਼ਯਾਲ ਮੇਂ
ਗ਼ਾਲਿਬ, ਸਰੋ ਖਾ ਮਾ ਨਵਾਏ-ਸਰੋਸ਼

## ਫੁਟਕਲ

ਦੇਖਨਾ ਤਕਰੀਰ ਕੀ ਲੱਜ਼ਤ[3] ਕਿ ਜੋ ਉਸ ਨੇ ਕਹਾ
ਮੈਂ ਨੇ ਯਿਹ ਜਾਨਾ, ਕਿ ਗੋਯਾ ਵੋਹ ਭੀ ਮੇਰੇ ਦਿਲ ਮੇਂ ਹੈ

ਸਾਕੀਗਰੀ ਕਾ ਜ਼ੁਰਮ ਕਰੋ ਆਜ, ਵਰਨਾ ਹਮ
ਹਰ ਸ਼ਬ ਪੀਯਾ ਕਰਤੇ ਹੈਂ ਮੈ ਜਿਸ ਕਦਰ ਮਿਲੇ

ਤੁਝ ਸੇ ਤੋ ਕੁਛ ਕਲਾਮ ਨਹੀਂ ਲੇਕਿਨ ਨਦੀਮ
ਮੇਰਾ ਸਲਾਮ ਕਹੀਓ ਅਗਰ ਨਾਮਾ ਬਰ ਮਿਲੇ

ਲਾਜ਼ਿਮ ਨਹੀਂ ਕਿ ਖ਼ਿਜ਼ਰ ਕੀ ਹਮ ਪੈਰਵੀ ਕਰੇਂ
ਜਾਨਾ ਕਿ ਇਕ ਬਜ਼ੁਰਗ ਹਮੇਂ ਹਮ ਸਫ਼ਰ ਮਿਲੇ

---

1. ਸਾਕੀ ਦੀ ਚਾਲ, ਤੇ ਸਾਰੰਗੀ ਦੀ ਆਵਾਜ਼ ਸੁਣਨ ਨੂੰ ਮਿਲਦੀ ਹੈ ਤੇ ਜੱਨਤ ਤੇ ਸਵਰਗਾਂ ਦੀ ਸੈਰ ਹੋ ਜਾਂਦੀ ਹੈ। 2. ਪਰ ਸਵੇਰ ਵੇਲੇ ਨਾ ਰੌਣਕ, ਨਾ ਨਗ਼ਮੇਂ ਤੇ ਨਾ ਗੀਤ, ਕੇਵਲ ਇਕ ਸਾਰੀ ਰਾਤ ਦੀ ਸੜ ਸੜ ਕੇ ਬੁਝੀ ਹੋਈ ਸ਼ਮਅ ਮਿਲਦੀ ਹੈ, ਉਹ ਵੀ ਚੁੱਪ ਹੁੰਦੀ ਹੈ। 3. ਗੱਲ ਕਹਿਣ ਦਾ ਸਵਾਦ ।

ਜ਼ੁਲਮਤ ਕਦੇ ਮੇਂ ਮੇਰੇ, ਸ਼ਬੇ ਗ਼ਮ ਕਾ ਜੋਸ਼ ਹੈ
ਇਕ ਸ਼ਮਅ ਹੈ ਦਲੀਲੇ ਸਹਰ, ਸੋ ਖ਼ਾਮੋਸ਼ ਹੈ

ਔਰ ਬਾਜ਼ਾਰ ਸੇ ਲੇ ਆਏ, ਅਗਰ ਟੂਟ ਗਿਯਾ
ਸਾਗਰੇ-ਜਮ ਸੇ ਮਿਰਾ ਜਾਮੇ ਸਿਫ਼ਾਲ ਅੱਛਾ ਹੈ

ਪੁਰ ਹੂੰ ਮੇਂ ਸ਼ਿਕਵੇ ਸੇ ਯੂੰ, ਰਾਗ ਸੇ ਜੈਸੇ ਬਾਜਾ
ਇਕ ਜ਼ਰਾ ਛੇੜੀਏ, ਫਿਰ ਦੇਖੀਏ, ਕਿਯਾ ਹੋਤਾ ਹੈ

ਜਿਸ ਜ਼ਖ਼ਮ ਕੀ ਹੋ ਸਕਤੀ ਹੋ ਤਦਬੀਰ ਰਫ਼ੂ ਕੀ
ਲਿਖ ਦੀਜੀਏ, ਯਾ ਰੱਬ, ਉਸੇ ਕਿਸਮਤ ਮੇਂ ਅਦੂ ਕੀ

ਮੁਨਹਸਿਰ ਮਰਨੇ ਪੇ ਹੋ, ਜਿਸ ਕੀ ਉਮੀਦ
ਨਾ ਉਮੀਦੀ ਉਸ ਕੀ ਦੇਖਾ ਚਾਹੀਏ

ਯਿਹ ਜ਼ਿਦ, ਕਿ ਆਜ ਨਾ ਆਏ, ਔਰ ਆਏ ਬਿਨ ਨਾ ਰਹੇ
ਕਜ਼ਾ ਸੇ ਸ਼ਿਕਵਾ ਹਮੇਂ ਕਿਸ ਕਦਰ ਹੈ ਕਿਯਾ ਕਹੀਏ

ਯਿਹ ਫਿਤਨਾ, ਆਦਮੀ ਕੀ ਖ਼ਾਨਾ ਵੀਰਾਨੀ ਕੋ ਕਿਯਾ ਕੰਮ ਹੈ
ਹੂਏ ਤੁਮ ਦੋਸਤ ਜਿਸ ਕੇ, ਦੁਸ਼ਮਨ ਉਸ ਕਾ ਆਸਮਾਂ ਕਿਯੋਂ ਹੋ

ਸ਼ਰਾ-ਓ-ਆਈਨ ਪਰ ਮਦਾਰ ਸਹੀ
ਐਸੇ ਕਾਤਿਲ ਕਾ ਕਿਯਾ ਕਰੇ ਕੋਈ

ਬਾਤ ਪਰ ਵਾਂ ਜ਼ੁਬਾਨ ਕਟਤੀ ਹੈ
ਵੋਹ ਕਹੇਂ ਔਰ ਸੁਨਾ ਕਰੇ ਕੋਈ

ਕਹਾਂ ਮੈਖ਼ਾਨੇ ਕਾ ਦਰਵਾਜ਼ਾ ਗ਼ਾਲਿਬ, ਔਰ ਕਹਾਂ ਵਾਅਜ਼
ਪਰ ਇਤਨਾ ਜਾਨਤੇ ਹੈਂ, ਕਲ ਵੋ ਜਾਤਾ ਥਾ ਕਿ ਹਮ ਨਿਕਲੇ

ਗ਼ਾਲਿਬ ਬੁਰਾ ਨਾ ਮਾਨ ਜੋ ਵਾਅਜ਼ ਬੁਰਾ ਕਹੇ
ਐਸਾ ਭੀ ਕੋਈ ਹੈ, ਕਿ ਸਭ ਅੱਛਾ ਕਹੇਂ ਜਿਸੇ

ਕਹਿਤੇ ਹੁਏ ਸਾਕੀ ਸੇ ਹਯਾ ਆਤੀ ਹੈ ਵਰਨਾ
ਯੂੰ ਕਿ ਮੁਝੇ ਦੁਰਦੇ ਤਹੇ ਜਾਮ ਬਹੁਤ ਹੈ[1]

ਮੁਝ ਕੋ ਦਿਯਾਰੇ ਗ਼ੈਰ ਮੇਂ ਮਾਰਾ ਵਤਨ ਸੇ ਦੂਰ
ਰੱਖ ਲੀ ਮਿਰੇ ਖ਼ੁਦਾ ਨੇ, ਮਿਰੀ ਬੇਕਸੀ ਕੀ ਸ਼ਰਮ

1. ਜਾਮ ਵਿਚ ਬਚੀ ਹੋਈ ਸ਼ਰਾਬ ਦੀ ਆਖ਼ਰੀ ਬੂੰਦ ।

Printed at G.C. Printers, Daryaganj, New Delhi-110002.